੧ ਓ ਸਤਿਗੁਰਪ੍ਰਸਾਦਿ ॥

# ਤਤਕਰਾ ਬਜਾਧ ਬਿਨਾਸ਼ਕ ਗ੍ਰੰਥ ਦਾ

## ਰੇਚਨ ਵਿਧੀ





## ਅਥ ਧਾਤੁਪਧਾਤ

੧ ੳ ਸਤਿਗੁਰਪ੍ਰਸਾਦਿ॥

# ਮੰਗਲੰ

ਕਃ ॥ ਆਦਿ ਸਿਰ ਨਾਇ ਪਾਇ ਪਰੋਂ ਗੁਰੂ ਨਾਨਕ,
ਭਯਾਂਨਕ ਸੰਸਾਰ ਪਾਰ ਕਰੇਂ ਨਰੇਂ ਟੇਰਕੇ।
ਅੰਤ ਗੁਰੂ ਗੋਬਿੰਦ ਮ੍ਰਿਗਿੰਦ ਕੇ ਪਦਾਰ ਬਿੰਦ,
ਬੰਦ ਅਬਲੰਬ ਪਾਇ ਕਾਇ ਹਰੀ ਹੇਰਕੇ।
ਮੋਹ ਫਾਂਸਿ ਕਾਟਬੇਕੋ ਕਾਲ ਯਮ ਡਾਟਬੇਕੋ,
ਪਾਦ ਗੁਰੂ ਹੀਰਾ ਹਰੀ ਧਰੀ ਚਿਤ ਘੇਰਕੇ।
ਬਿਆਧ ਨਾਸ ਹੇਤੁ ਬਿਆਧ ਨਾਸਕੋ ਭਦੇਤ ਭਾਖ,
ਆਖ ਮੈਂ ਗਣੇਸ਼ਾ ਸਿੰਘ ਹਿੰਗਕੂ ਅਟੇਰਕੇ ॥ ੧ ॥
ਭਾਈ ਹਰੀ ਸਿੰਘ ਗੁਰਦਿੱਤ ਮ੍ਰਿਗਿੰਦ,
ਬੁੰਗਾ ਪੁਰੀਆਂ ਜੋ ਸਿੰਘ ਸੁਧਾਸਰ ਹੂੰ ਕੇ ਪੌੜ ਮੈਂ।
ਤਾਂਨੈ ਮੁਝ ਪ੍ਰੇਰਿਓ ਤਾਂਤੇਛੇਰਿਓਬਿਆਧ ਨਾਸਕੇਰਿਓ,
ਟੀਕੋ ਰਮਣੀਕੋ ਕਰਜੋ ਧਰਿਓ ਯਾਂਹੀ ਠੌੜ ਮੈਂ।
ਦੂਸਰੀ ਛਪਾਈ ਮੈਂ ਸੁਧਾਈ ਭਲਿ ਭਾਂਤ ਕਰੀ,
ਘਣੀ ਗਲਤਾਈ ਕੀ ਬਿਦਾਈ ਕੀਨੀ ਦੌੜ ਮੈਂ।
ਯਾਂਤੇ ਗ੍ਰੰਥ ਦੇਯ ਹੱਕ ਰਾਖੋਂ ਆਪਨੇਯ ਸਭ,
ਦੂਜੀ ਛਾਪ, ਛਾਪ ਫਿਰ ਛਾਪੇ ਨਾਹਿ ਚੋੜ ਮੈਂ ॥ ੨ ॥

ਪ੍ਰਥਮ ਬਾਰ
ਅਮ੍ਰਿਤਸਰ
ਅਸੂ ਸੰਃ ੧੯੬੭ ਬਿਃ

ਲੇਖਕ—
ਮਹੰਤ ਗਣੇਸ਼ਾ ਸਿੰਘ ਸਕੱਤ੍ਰ
ਪੰਚੇਤੀ ਅਖਾੜਾ ਨਿਰਮਲਾ ਪ੍ਰਾਗਰਾਜ

ੴ ਸਤਿਗੁਰਪ੍ਰਸਾਦਿ ॥

ਸ੍ਰੀ ਗਣੇਸ਼ਾਯਨਮਃ ॥ ਸ੍ਰੀ ਸਰਸ੍ਵਤਜੈਨਮਃ ॥

# ਅਥ ਬਜਾਧ ਬਿਨਾਸ਼ਕ ਗ੍ਰੰਥ ਲਿਖਯਤੇ ।

## ਦੋਹਰਾ ॥

ਸ੍ਰੀਗਨਪਤਿ ਪਦ ਪਦਮਪ੍ਰਤਿ ਪ੍ਰਤਹਿ ਸਪ੍ਰੀਤਪ੍ਰਨਾਮ।
ਕਾਮ ਅਸ਼ੁਭਤਾ ਭਜਤਸਭ ਭਜਤਨਾਮ ਅਭਿਰਾਮ॥੧

ਸੁਭਾਇਮਾਨ ਗਣੇਸ਼ ਜੀ ਦੇ ਚਰਨ ਕਮਲ ਪ੍ਰਤੀ ਪ੍ਰੀੜ੍ਹੀ ਪ੍ਰਾਇਣ ਦੀ ਸਪ੍ਰੀਤ ਪ੍ਰਨਾਮ ਹੈ। ਅਸ਼ੁਭ ਕੰਮ ਸਭ ਭੁਜ ਜਾਂਦੇ, ਜਿਨਾਂ ਦੇ ਸੁੰਦਰ ਨਾਮ ਦੇ ਭਜਣੇ ਤੇ ॥ ੧ ॥

ਦਾਤੀ ਬੁੱਧ ਬਿਸੁੱਧ ਕੀ ਦਾਤੀ ਹ੍ਰਿਦੈ ਅਸੁੱਧ।
ਖਾਤੀ ਕੁਗਨ ਰੁ ਸਗਨ ਕੀ ਖਾਤੀ ਸਾਰਦ ਸੁੱਧ ॥੨ ॥

ਉੱਜਲ ਬੁੱਧੀ ਦੀ ਦਾਤੀ (ਦੇਣਹਾਰੀ) ਹ੍ਰਿਦਯ ਦੀ ਅਸੁੱਧਤਾ ਦੇ ਕਟਣਵਾਸਤੇ ਦਾਤ੍ਰੀ। ਖੋਟੇ ਗਣਾ ਦੇ ਖਾਣ ਵਾਲੀ ਅਤੇ ਸੁਧ ਗਣਾ ਦੀ ਖਾਣ, ਐਸੀ ਸਾਰਦ ਦਾ ਧਯਾਨ ਕਰਦਾ ਹਾਂ ॥ ੨ ॥

ਮੈਂ ਅਨਾਥ ਕੇ ਮਾਥ ਪਰ ਹਾਥ ਧਰੋ ਰਘੁਨਾਥ ।
ਬਜਾਧ ਬਿਨਾਸ਼ਕ ਗ੍ਰੰਥਸ਼ੁਭ ਕਰੋਂ ਕ੍ਰਿਪਾ ਤਵਸਾਥ॥੩

ਮੈਂ ਅਨਾਥ ਦੇ ਮੱਥੇ ਪਰ ਹੇ ਰਘੁਨਾਥ ! ਹਥ ਧਰੋ। ਬਜਾਧੀ ਬਿਨਾਸ਼ਕ ਸ੍ਰੇਸ਼ਟ ਗ੍ਰੰਥ ਆਪ ਦੀ ਕ੍ਰਿਪਾ ਨਾਲ ਕਰਾਂ। ੩ ॥

ਸ੍ਰੀ ਗੁਰ ਨਾਨਕ ਬੰਦ ਪਦ ਸ੍ਰੀ ਗੁਬਿੰਦ ਮ੍ਰਿਗ ਭੂਪ ।

**ਪੁਨ ਸ੍ਰੀ ਕਾਂਸ਼ੀਰਾਜਪ੍ਰਤਿ ਨਮੋ ਧਨੰਤਰ ਰੂਪ॥ ੪ ॥**

ਸ੍ਰੀਗੁਰੂ ਨਾਨਕਜੀ ਦੇ ਤੇ ਸ੍ਰੀ ਗੁਰੂ ਗੋਬਿੰਦਸਿੰਘ ਜੀ ਦੇ ਚਰਨ ਬੰਦਨਾ ਹੈ। ਪੁਨਾ ਸ੍ਰੀ ਕਾਂਸ਼ੀ ਰਾਜ ਅਰਥਾਤ ਧਨੰਤ੍ਰ ਜੀ ਦੇ ਰੂਪ ਇਨਾਂ ਸਭਨਾਂ ਨੂੰ ਨਮਸਕਾਰ ਕਰਦਾ ਹਾਂ ॥ ੪ ॥

**ਰੰਗਧਤੀ ਅਤਿ ਕ੍ਰਿਪਾ ਕਰਿ ਦੀਨੀ ਬਾਲ ਮੁਕੰਦ।**
**ਮੈ ਪੁਨ ਬਿਦ੍ਯਾ ਬੈਦ ਕੀ ਲੀਨੀ ਤਾਂ ਪਦ ਬੰਦ॥ ੫ ॥**

ਰੰਗਧਤੀ ਜੀ ਨੇ ਅਤਯੰਤ ਕ੍ਰਿਪਾ ਕਰਕੇ(ਇਹ ਵੈਦਕਵਿਦ੍ਯਾ)ਬਾਲ ਮੁਕੰਦ ਜੀ ਕੋ ਦਈ। ਪਨਾ ਮੈਨੇ ਇਹ ਵੈਦਕ ਵਿਦ੍ਯਾ ਤਿਨਾਂ ਤੇ ਚਰਨ ਬੰਦਨਾ ਕਰਕੇ ਲਈ ਹੈ ॥ ੫ ॥

**ਕੇਵਲ ਚਿੱਤ ਬਿਨੋਦ ਹਿਤ ਰਚੌਂ ਚਕਿਤਸਾ ਗ੍ਰੰਥ।**
**ਕੋਵਿਦ ਵੈਦ ਕਵੀਸਜਨ ਭਵੈਂ ਮੁਦਤ ਪਿਖ ਪੰਥ॥੬॥**

ਇਹ ਚਕਿਤਸਾ ਦਾ ਗ੍ਰੰਥ ਕੇਵਲ ਚਿਤ ਵਿਚ ਹੁਲਾਸ ਔਣ ਕਰਕੇ ਹੀ ਰਚਦਾ ਹਾਂ। ਇਸ ਮੇਰੀ ਰਚਨਾ ਨੂੰ ਵੇਖਕੇ ਪੰਡਿਤ, ਵੈਦ੍ਯ ਅਤੇ ਕਵੀ ਜਨ ਪ੍ਰਸੰਨ ਹੋਵਨ ॥ ੬ ॥

## ਅਥ ਵੈਦ ਲੱਛਨ ॥ ਸਵੈਯਾ ॥

**ਗੁਰ ਧਾਰ ਅਧੈਨ ਕਰੈ ਸਭ ਗ੍ਰੰਥ ਜੁ ਵੈਦਕ ਕੇ ਚਰਕਾਦਿ ਉਚਾਰੇ। ਤਨ ਸੂਛ ਅਭੱਛ ਭਖੈ ਨ ਕਬੀ ਕ੍ਰਿਤ ਦੱਛਨ ਰੱਛਤ ਲੋਭ ਅਪਾਰੇ।ਰਿਸ ਨਾਸ ਨਿਵਾਸ ਦਯਾ ਉਰ ਮੈਂ ਕਰ ਅੰਮ੍ਰਿਤ ਰਾਸ ਨ ਝੂਠ ਪੁਕਾਰੇ। ਸਿਤ ਚੀਰ ਗੰਭੀਰ ਅਧੀਰ ਨਹੀਂ ਅਸ ਵੈਦ ਸਰੀਰ ਕੀ ਪੀਰ ਬਿਦਾਰੇ॥੭॥**

ਗੁਰੂ ਧਾਰਕੇ ਅਰਥਾਤ ਗੁਰੂ ਦ੍ਵਾਰਾ ਚਕਿਤਸਾ ਦੇ ਜੋ ਚਰਕ ਆਦਿ ਗ੍ਰੰਥ ਹਨ ਇਹ ਸਭ ਸੁਣੇ ਹੋਵੇ ਹੋਣ ਕਿੰਤੂ ਆਪਣੇ ਆਪ ਹੀ ਛਾਪੇਦੀਆਂ ਪੋਥੀ

ਆਂ ਨਾ ਲਈ ਫਿਰਦਾ ਹੋਵੇ । ਅਰ ਸਰੀਰ ਚੰਗੀ ਤਰਾਂ ਸੁਛ ਰਖਦਾ ਹੋਵੇ ਬਦਬੋ ਦਾ ਪ੍ਰੇਮ ਨਾ ਧਾਰਨੇ ਵਾਲਾ ਹੋਵੇ ਅਰ ਅਭਖ ( ਮਾਂਸ ਮਦਰਾ ਆਦਿ ) ਨਾ ਖਾਂਦਾ ਹੋਵੇ ਅਰ ਆਪਨੀ ਕ੍ਰਿਤ ਵਿਚ ਬੜਾ ਚਤੁਰ ਹੋਵੇ ਦਵਾਸਾਜ਼ੀ ਤੇ ਹਸਤ ਕ੍ਰਿਯਾ (ਫਸਦ ਕਰਨਾ ਆਦਿ) ਵਿਚ ਹੁਸ਼ਯਾਰ ਹੋਵੇ ਅਰ ਬਹੁਤ ਲੋਭ ਵਲੋਂ ਭੀ ਰਹਤ ਅਰਥਾਤ ਰਹਿਤ ਹੋਵੇ । ਕ੍ਰੋਧ ਬੀ ਜਿਸਦਾ ਨਾਸ ਹੋ ਚੁਕਾ ਹੋਵੇ ਹ੍ਰਿਦਯ ਵਿਚੋਂ, ਦਯਾ ਦਾ ਘਰ ਅਰ ਹੱਥ ਮੈਂ ਸੁਯਸ ਅਤੇ ਝੂਠ ਨਾ ਬੋਲਦਾ ਹੋਵੇ । ਸਫੈਦ ਸਾਫ ਬਸਤ੍ਰ ਹੋਣ, ਅਡੋਲ ਨਿਸਚੇ ਵਾਲਾ, ਅਧੀਰਜੀ ਨਾ ਹੋਵੇ, ਇਸਤਰਾਂ ਜੋ ਵੈਦਯ ਹੋਵੇ, ਸੋ ਰੋਗੀ ਦੇ ਸਰੀਰ ਦੀ ਪੀੜਾ ਨਿਬ੍ਰਿਤ ਕਰ ਸਕਦਾ ਹੈ ਅਨਜਥਾ ਅਤਾਰੀਓਂ ਸੇਂ ਕੁਛ ਨਹੀਂ ਹੋ ਸਕਦਾ ॥ ੭ ॥

**ਦੋਹ॥ ਅਗੁਰੁ ਵੈਦਕੀ ਭੇਖਜੀ ਤਜੈ ਸੁਘਰ ਨਿਜ ਘੱਟ।**
**ਪੁਰੀ ਖਵਾਵਤ ਅਤਿ ਬੁਰੀ ਚਿਖਾ ਚਢਾਵਤ ਝੱਟ॥੮॥**

ਬਿਨਾ ਗੁਰੂ ਤੇ ਜੋ ਹੋਵੇ ਵੈਦਯ ਉਸਦੀ ਦਵਾਈ ਸ੍ਰੇਸ਼ਟ ਪੁਰਖ ਆਪਨੇ ਘਟ ਤੋਂ ਤਿਆਗ ਦੇਵੇ । ਉਹ ਬੁਰੀ ਪੁੜੀ ਖੁਲਾਉਂਦਾ ਹੈ, ਝਟਾ ਪਟ ਚਿਖਾ ਉਤੇ ਚੜ੍ਹਾਉਂਦਾ ਹੈ ਇਸ ਤੇ ਸਿਆਣੇ ਚਤੁਰ ਵੈਦ ਦੀ ਦਵਾਈ ਖਾਵੇ ॥ ੮ ॥

## ਅਬ ਰੋਗੀ ਔ ਸੇਵਕ ਕੇ ਲੱਖਨ ॥ ਦੋਹਰਾ ॥

**ਰੋਗੀ ਧਨੀ ਉਦਾਰ ਅਤਿ ਸੇਵਕ ਸੋਮ ਸੁਭਾਵ ।**
**ਹੈ ਅਰੂਢ ਕਰ ਭੇਟ ਧਰ ਵੈਦੇ ਸਦਨ ਲਿਆਵ ॥ ੯ ॥**

ਰੋਗੀ ਧਨੀ ਤੇ ਉਦਾਰ (ਧਨ ਖਰਚਨ ਵਲੋਂ ਕੰਜੂਸ ਨਾ) ਹੋਵੇ ਅਰ ਉਸਦੀ ਸੇਵਾ ਕਰਨ ਵਾਲਾ ਸੇਵਕ ਬੀ ਸੋਹਣੇ ਸੁਭਾਵ ਵਾਲਾ ਹੋਵੇ । ਉਹ ਘੋੜੇ ਤੇ ਚੜ੍ਹਾਕੇ ਅਰ ਕੁਛ ਭੇਟਾ ਦੇਕੇ ਵੈਦ ਨੂੰ ਘਰ ਲਿਆਵੇ ਸੱਖਣਾ ਤੇ ਤੋਰਕੇ ਨਾ ਲਿਆਵੇ ॥ ੯ ॥

## ਕੁਸੋਗਨ

**ਵੈਦ ਬੁਲਾਵਨ ਜੁਗਲ ਨਰ ਜਾਤ ਭਲੇ ਨਹ ਸਿੱਛ ।**
**ਇਕ ਸੋਂ ਵਾ ਬਹੁ ਪੁਰਖਸੋਂ ਬੈਦ ਚਲੈ ਸੁਖਇੱਛ॥੧੦**

ਵੈਦਯ ਦੇ ਬੁਲਾਉਣ ਵਾਸਤੇ ਦੋ ਆਦਮੀ ਜਾਣੇ ਚੰਗੇ ਨਹੀਂ ਸਮਝ ਲਵੇ । ਵੈਦ ਇਕ ਨਾਲ ਯਾਂ ਬਹੁਤੇ ਆਦਮੀਆਂ ਨਾਲ ਆਵੇ ਤਾਂ ਸੁਖ ਹੋਣ ਦੀ ਉਮੈਦ ਹੁੰਦੀ ਹੈ (ਨਹੀਂ ਤਾਂ ਰਾਮ ਰਾਮ ਸਭ ਹੀ ਹੈ) ॥ ੧੦॥

## ਸ਼ੁਭ ਸ਼ਗਨ

ਗਜ ਪੂਰਨ ਘਟ ਛੱਤ੍ਰ ਪਲ ਭੂਪ ਸਪੁਤ੍ਰੀ ਨਾਰਿ ।
ਦਧਿ ਦੁਰੱਬਾ ਗਵਕੰਨਕਾ ਸਗਨ ਸ੍ਰਿਸ਼੍ਟਜਸਕਾਰ।੧੧

ਹਾਥੀ,ਜਲ ਨਾਲ ਭਰਿਆ ਹੋਯਾ ਘੜਾ, ਛਤ੍ਰ, ਮਾਸ, ਰਾਜਾ, ਪੁਤ੍ਰ ਵੰਤੀ ਨਾਰੀ । ਦਹੀ,ਖੱਬਲ,ਗਊ,ਅਰ ਕੰਨਜਾਂ, ਇਹ ਸਗਨ ਜਾਂਦਿਆਂ ਅਗੋਂ ਮਿਲਨੇ ਸ੍ਰੇਸ਼ਟ ਤੇ ਜਸ ਕਰਨ ਵਾਲੇ ਹਨ ॥ ੧੧ ॥

## ਅਸ਼ੁਭ ਸ਼ਗਨ

ਜਟਾਜੂਟ ਸਿਰ ਹਾਡ ਕਰ ਅਗਨ ਧੂਮ ਯੁਤ ਮੁੰਡ।
ਮਹਿਖ ਊਠ ਖਰ ਚਢਾ ਨਰ ਦੰਤਲਾਦਿਦੁਰਕੁੰਡ॥੧੨

ਜਿਸ ਦੇ ਸਿਰ ਜਟਾਂ ਦਾ ਜੂੜਾ ਹੋਵੇ, ਜਿਸ ਦੇ ਹੱਥ ਵਿਚ ਹੱਡ ਹੋਣ, ਧੂਏ ਸਮੇਤ ਅਗਨੀ ਅਰ ਮੁੰਡਿਤ ਰੋਡਾ । ਮਹਿੰ ਊਠ ਅਰ ਖੋਤੇ ਉੱਤੇ ਚੜ੍ਹਿਆ ਮਨੁੱਖ ਅਤੇ ਹੁੱਡਲ ਅਰ ਖੰਡਾ ਇਹ ਮਿਲਨ ਤਾਂ ਬੁਰੇ ਹਨ ॥ ੧੨ ॥

## ਅਥ ਨਾੜੀ ਪ੍ਰੀਛਾ

ਸੋ: ॥ ਤੀਨ ਅੰਗੁਰੀ ਰਾਖ ਕਰ ਦਾਹਨੇ ਅੰਗੁਸ਼੍ਟ ਢਿਗ॥
ਦੁਖ ਸੁਖ ਨਸ ਲਖ ਭਾਖ ਨਾਰੀ ਨਾਰੀਬਾਂਮਕਰ॥੧੩

ਤਿੰਨ ਅੰਗੁਲੀਆਂ ਹੱਥ ਦੀਆਂ ਰੱਖਕੇ ਸੱਜੇ ਹਥਦੇ ਅੰਗੂਠੇ ਵੱਲੋਂ ਨਾੜੀ ਵੇਖੇ । ਫਿਰ ਦੁਖ ਸੁਖ ਸਮਝਕੇ ਕਹੇ ਅਰ ਇਸਤ੍ਰੀ ਦੀ ਨਾੜੀਖੱਬੀਦੇਖੇ॥੧੩॥

ਸਵੈਯਾ॥ ਆਦਿ ਮੈਂ ਪਿੱਤ ਰੁ ਮਧਜ ਸਲੇਖਮ ਅੰਤ ਮੈਂ ਮਾਰਤਿ ਮੁਖਜ ਪਛਾਨੋ । ਕਾਕ ਕੁਲਿੰਗਨ ਦਾਦਰ ਕੀ ਗਤਿ ਚਿਤ ਮੈਂ ਪਿੱਤ ਬਿਕਾਰ ਪ੍ਰਮਾਨੋ । ਹੰਸ ਕਪੋਤ ਗਤੀ ਕਫ ਕੋ ਦੁਖ ਜੋਕ ਭੁਜੰਗ ਸਮੀਰ ਬਖਾਨੋ । ਤਿੱਤਰ ਲਾਵ ਬਟੇਰ ਗਤੀ ਚਲਤੌ ਸੰਨਪਾਤ ਕਰੇ ਤਨ

ਹਾਨੋ ॥ ੧੪ ॥

ਆਦਿ ਵਿਚ ਪਿੱਤ, ਮਧ ਵਿਚ ਕਫ, ਤੇ ਅੰਤ ਵਿਚ ਵਾਯੂ ਦੀ ਪ੍ਰਧਾਨਤਾ ਹੁੰਦੀ ਹੈ। ਕਾਂ, ਚਿੜਾ, ਅਰ ਡੱਡੂ ਦੀ ਚਾਲ ਅਰਥਾਤ ਟਪੋਸੀਆਂ ਮਾਰ ਮਾਰ ਚਲੇ ਤਾਂ ਚਿਤ ਵਿਚ ਪਿੱਤਦਾ ਬਿਕਾਰ ਜਾਨਨਾ। ਹੰਸ ਅਰ ਕਬੂਤ੍ਰ ਦੀ ਚਾਲ ਵਾਂਗ ਮੰਦ ਮੰਦ ਚਲੇ ਤਾਂ ਕਫ ਦਾ ਦੁਖ, ਜੇਕਰ ਜੋਕ ਅਰ ਸਰਪ ਦੀ ਚਾਲ ਸਮਾਨ ਟੇਢੀ ਵਲ ਖਾ ਖਾ ਚਲੇ ਤਾਂ ਵਾਯੂ ਦੀ ਪੀੜ ਸਮਝੇ। ਤਿੱਤਰ ਭਟਿੱਟਰ ਅਰ ਵਟੇਰੇ ਦੀ ਚਾਲ ਸਮਾਨ ਤਿਰਛੀ ਤੇ ਧੀਮੀ ਨਾੜੀਚਲੇ ਤਾਂ ਸੰਨਿਪਾਤ, ਸੋ ਸਰੀਰ ਦਾ ਨਾਸ਼ਕ ਹੈ ਇਉਂ (ਨਾੜੀ ਦੇਖਕੇ) ਜਾਣੇ ॥੧੪

ਭੁਜੰਗ ॥ ਕਬੀ ਮੰਦ ਚਾਲੈ ਕਬੀ ਤੇਜਵੰਤੀ। ਉਭੈ ਦੋਖ ਦੰਤੀ ਸੁਮੰਤੀ ਵਦੰਤੀ। ਹਤੀ ਧਾਤ ਜਾਕੀ ਭਈ ਬੰਦ ਆਗੰ। ਲਖੋ ਨਾਰ ਤਾਕੀ ਚਲੈ ਮੰਦ ਭਾਗੀ। ਲਹੂ ਦੋਖ ਤਾਤੀ ਭਈ ਆਮ ਭਾਰੀ। ਬਲੀ ਔ ਖੁਧਾ ਕੀ ਲਘੂ ਚੰਚਲਾਰੀ। ਭਲੋ ਰੱਜ ਖਾਵੈ ਦਿਖਾਵੈ ਜੁ ਨਾਰੀ। ਲਖੋ ਬੈਦ ਤਾਕੀ ਚਲੈ ਚਾਲ ਭਾਰੀ ॥ ੧੫ ॥

ਨਾੜੀ ਕਦੀ ਮੰਦ ਕਦੇ ਤੇਜਵੰਤ ਹੋਤੁਰੇ। ਇਹ ਦੋ ਦੋਖਾਂ ਵਾਲੀ ਸ੍ਰੇਸ਼ਟ ਬੁਧੀਵਾਨੋਂ ਨੇ ਕਹੀ ਹੈ। ਜਿਸਦੀ ਧਾਤ ਮਾਰੀ ਗਈ ਹੋਵੇ ਅਗਨੀ ਮੰਦ ਹੋ ਗਈ ਹੋਵੇ। ਉਸਦੀ ਨਾੜੀ ਮੰਦ ਮੰਦ ਚਲਦੀਹੈ। ਖੂਨ ਦੋਖ ਵਾਲੇ ਦੀ ਗਰਮ ਅਰ ਆਮਵਾਲੇ ਦੀ ਭਾਰੀ ਨਾੜੀ ਹੁੰਦੀਹੈ। ਬਲਵੰਤ ਦੀ ਤੇ ਭੁੱਖੇ ਦੀ ਹਲਕੀ ਤੇ ਚੰਚਲ ਚਾਲ ਨਾਲ ਚਲਦੀ ਹੈ। ਜੇਹੜਾ ਚੰਗੀਤਰਾਂ ਰੱਜਿਆ ਹੋਇਆ ਆਕੇ ਨਾੜੀ ਦਿਖਾਵੇ। ਉਸਦੀ ਹੇ ਵੈਦ! ਭਾਰੀ ਨਾੜੀ ਜਾਣ ਲੌ ॥੧੫॥

ਤਜੀ ਆਪਨੀ ਠੌਰ ਜੋ ਨਾੜਿ ਦੇਖੈ। ਕਿਧੋ ਸੀਤ ਛੀਨੰ ਕਿਧੋ ਮੰਦ ਲੇਖੈ। ਟਰੈ ਨਾੜਿ ਬਜਾਧੀ ਮਰੈ ਜੰਤ ਰੋਗੀ। ਕਹੈ ਏਣ ਛੋਨੀ ਲਖੈ ਬੁਧਿ ਜੋਗੀ ॥ ੧੬ ॥

ਅਪਨੀ ਜਗਾ ਨੂੰ ਤਿਆਗੀ ਹੋਈ ਜਿਸਦੀ ਨਾੜੀ ਦੇਖਨ ਵਿਚ ਆਵੇ। ਯਾਂ ਠੰਢੀ ਅਥਵਾ ਛੀਨ ਜੇਹੀ ਅਥਵਾ ਮੰਦ ਗਾਮਣੀ ਜਾਪੇ। ਤਾਂ ਉਸਦੀ

ਬੀਮਾਰੀ ਨਹੀਂ ਹਟ ਸਕਦੀ ਉਹ ਰੋਗੀ ਪੁਰਖ ਮਰ ਜਾਂਦਾ ਹੈ। ਇਸਤਰਾਂ "ਸਾਰੰਗ ਧਰ" ਗ੍ਰੰਥ ਕਹਿੰਦਾ ਹੈ ਇਸ ਬਾਤ ਨੂੰ ਬੁਧਵਾਨ ਯੋਗਾਂ ਦੇ ਕਰਨੇ ਵਾਲਾ ਜਾਣਦਾ ਹੈ ॥ ੧੬ ॥

## ਅਬ ਨੇਤ੍ਰ ਪ੍ਰੀਛਾ ॥ ਤੋਟਕ ॥

**ਬਰਨਾ ਚਖ ਪੀਤ ਪਿਤੈ ਬਰਨਾ। ਬਰਨਾਲ ਸਲੇਖਮ ਸਿਤ ਕਰਨਾ। ਕਰਨਾ ਕਰ ਮੇਚਕ ਬਾ ਫਰਨਾ। ਫਰ ਨਾਕਸ ਸੰਨਜ ਤ੍ਰਿਕੇ ਬਰਨਾ ॥ ੧੭ ॥**

ਬਰਨਨ ਕੀਤਾ ਹੈ ਕਿ ਨੇਤ੍ਰਾਂ ਦਾ ਪਿੱਤ ਕਰਕੇ ਬਰਨਾ ਨਾਮ ਰੰਗ ਪੀਲਾ ਹੁੰਦਾ ਹੈ। ਬਰ* ਕਫ ਦੇ ਬਰ ਨਾਲ ਨੇਤ੍ਰਾਂ ਦਾ ਸਫੈਦ ਕੀਤਾ ਹੋਇਆ ਰੰਗ ਹੁੰਦਾ ਹੈ। ਅਪਨੀ ਕ੍ਰਿਪਾ ਕਰ ਜੇ ਵਾਯੂ ਫਝੈ ਤਾਂ ਨੇਤ੍ਰਾਂ ਦਾ ਕਾਲਾ ਰੰਗ ਹੁੰਦਾ ਹੈ। ਸੰਨਿਪਾਤ ਫੜੇ ਤਾਂ ਨਾਕੁਸ, ਤਿੰਨੇ ਰੰਗ ਨੇਤ੍ਰਾਂ ਵਿਚ ਦ੍ਰਿਸ਼ੀ ਆਉਂਦੇ ਹਨ ॥ ੧੭ ॥

## ਤਿੰਨ ਪ੍ਰਕਾਰ ਦੇ ਰੋਗ

**ਸਕਰੋ ਰੁਜ ਤੀਨ ਪ੍ਰਕਾਰ ਭਨਾ। ਰਭ ਨਾਇਕ ਸਾਧਜ ਕਹਾ ਸਭਨਾ। ਸਭਨਾ ਤਨ ਦੂਜ ਅਸਾਧ ਕਰੋ। ਧਕ ਰੋਕ ਦੁਸਾਧ ਤ੍ਰਿਤੀਸ ਕਰੋ ॥ ੧੮ ॥**

ਸਭ ਰੋਗ ਤਿੰਨ ਤਰਾਂ ਦੇ ਹੁੰਦੇ ਹਨ। ਖੋਜਕੇ ਸਾਰਿਆਂਨੇ ਇਕ ਸਾਧਜ ਕਿਹਾ ਹੈ। ਸਭਨਾਂਨੇ ਹੀ ਦੂਸਰਾ ਅਸਾਧਜ ਮੰਨਿਆਂਹੈ। ਧੱਕੇ ਕਰ ੁਕਿਆ ਵੈਦ ਆਦਿ ਦੀ ਔਖਧੀ ਕਰ ਸ਼ੀਘਰ ਨਾਸ ਨਾ ਹੋਵੇ ਓਹ ਤੀਸਰਾ ਕਸ਼੍ਰ ਸਾਧਜ ਕਿਹਾ ਹੈ ॥ ੧੮ ॥

**ਅਥਵਾ ਇਕ ਦੋਖਜ ਅੰਕਰਮਾ। ਕਰਮਾ ਕਰ ਦੂਜ ਰਮਾ ਨਰਮਾ। ਨਰਮਾ ਨ ਰਤੀ ਬਿਬਤੇ ਕਥਵਾ। ਕਥ**

---

*ਬਰ ਨਾਮ ਬਲ ਦਾ [illegible] ਠੀਕ ਅਰਥ "ਰ" "ਲ" ਦੀ ਮਵਰਣਤਾ ਸੇ ਹੋ ਸਕਦਾ ਹੈ।

ਵਾਕ ਉਪਾਯ ਕਹੋ ਅਥਵਾ ॥ ੧੯ ॥

ਅਥਵਾ ਇਕ ਰੋਗ ਦੋਖ (ਬਾਤ ਪਿਤ ਕਫ) ਜੰਨਹੈ। ਦੂਸਰਾ ਪੂਰਬਲੇ ਕਰਮਾਂ ਕਰਕੇ ਸੰਭਵ ਹੈ, ਨਰਮ ਨਹੀਂ ਹੁੰਦਾ। ਰਤੀ ਮਾਤ੍ਰ ਬੀ ਸੋ ਤੀਸਰਾ ਦੋਖਾਂ ਅਤੇ ਕਰਮਾਂ ਤੇ ਹੋਣ ਵਾਲਾ ਹੈ। ਅਬ ਹਨ ਬਚਨ ਦ੍ਵਾਰੇ ਇਸਦੇ ਉਪਾਵ ਕਹਿੰਦੇ ਹਾਂ ॥ ੧੯ ॥

ਹਰ ਦੋਖਜ ਭੇਖਜ ਹੀ ਲਖਕੈ। ਲਖਕੈ ਕਰਮਾ ਜਪੁਨੰ ਸਖਕੈ। ਸਖਕੈ ਪੁਨਿ ਭੇਖਜ ਭੀ ਕਰ ਦੋ। ਕਰ ਦੋ ਕਰਕੇ ਜਜਵੇ ਹਰ ਦੋ ॥ ੨੦ ॥

ਜੋ ਦੋਖਾਂ ਜੰਨ ਹੋਵੇ ਉਸਦੀ ਦੋਖਾਂ ਦੇ ਹਰਨੇ ਵਾਲੀ ਦਵਾਈ ਕਰੇ। ਕਰਮਾਂ ਜੰਨ ਜਾਣਕੇ ਜਪ ਅਰ ਦਾਨ ਕਰੇ। ਜੋ ਦੋਹਾਂ ਜੰਨ ਹੋਵੇ ਉਸ ਪਰ ਦਾਨ ਅਰ ਦਵਾਈ ਭੀ ਕਰੇ। ਅਰ ਦੋਹਾਂ ਹੱਥਾਂ ਕਰਕੇ ਹਰੀ ਦਾ ਪੂਜਨ ਕਰੇ ਅਥਵਾ ਦੋ ਹਰ ਕਰਕੇ ਸ਼ਿਵ ਬਿਸ਼ਨੂ ਦਾ ਪੂਜਨ ਕਰੇ ॥ ੨੦ ॥

## ਅਥ ਮੂਤ੍ਰ ਪ੍ਰੀਛਾ

ਕਬਿਤੁ ॥ ਪੀਤ ਰੰਗ ਚੀਤਾ ਚੇਤ ਚਿੱਤ ਮੈਂ ਤਰਨ ਤਾਪ ਹੈ ਅਰਨ ਆਭਾ ਜੌ ਤੂ ਰੋਗੀ ਚਿਰੰਕਾਲ ਕਾ। ਦੇਤ ਜੌ ਦੁਰੰਗਧ ਔਰ ਰੰਗ ਮੈਂ ਕ੍ਰਿਸ਼ਨ ਰੂਪ ਸੀਤਲ ਕਹਤਸੋ ਅੰਤੰਕੀ ਭੱਛ ਕਾਲਕਾ। ਪਿੱਛਲ ਅਸੇਤ ਬਾਤ ਪੀਤ ਪੀਤ ਚੀਤ ਜਾਨ ਗੰਧਲਾ ਸਮਾਨ ਅੰਭ ਭਾ ਕਫੀ ਅਕਾਲਕਾ। ਪਿੱਤ ਬਾਤ ਹਾਲਕਾ ਸਰੋਂਕਾ ਤੇਲ ਝਾਲ ਕਾ ਕਫੀ ਸਮੀਰ ਵਾਲਕਾ ਲਖਾਤਿ ਕਪਿਜ ਕਾਲਕਾ ॥ ੨੧ ॥

ਜੇਕਰ ਚੀਤੇ ਦਾ ਰੰਗ ਪੀਲਾ ਹੋਵੇ ਤਾਂ ਤਰਨ ( ਜੁਆਨ ) ਤਾਪ ਹੁੰਦਾ ਹੈ ਇਹ ਚਿਤ ਵਿਚ ਜਾਣ ਲੈ, ਜੇਕਰ ਲਾਲ ਰੰਗ ਹੋਵੇ ਤਾਂ ਰੋਗੀ ਚਿਰਕਾਲ ਦਾ ਹੈ ਇਉਂ ਜਾਣੇ। ਜੇਕਰ ਉਸ ਕੋਲੋਂ ਦੁਰਗੰਧੀ ਆਵੇ ਰੰਗ ਵਿਚੋਂ ਕਾਲਾ

ਦਿਸੇ ਤਾਂ ਕਵੀ ਕਹੇ ਉਹ ਰੋਗੀ ਕਾਲ ਦਾ ਭੋਖ ਹੋਵੇ ਅਰਥਾਤ ਮਰ ਜਾਇਗਾ। ਜੇਕਰ ਪਿੱਛਵਤ ਸਜਾਮ ਰੰਗ ਹੇ ਤਾਂ ਬਾਤ ਦਾ ਅਰ ਜੇ ਪੀਲਾਹੈ ਤਾਂ ਪਿੱਤ ਦਾ, ਜੋ ਮੈਲਾ ਕੇਲੇ ਦੇ ਜਲ ਵਰਗ ਹੈ ਅਰ ਸਫੈਦ ਹੈ ਤਾਂ ਕੱਫ ਦਾ। ਪਿੱਤ ਤੇ ਬਾਤ ਦਾ ਹਾਲ ਇਉਂ ਹੁੰਦਾ ਹੈ ਜਿਸਤਰਾਂ ਸਰ੍ਹੋਂ ਦਾ ਤੇਲ ਝਲਕਦਾ ਹੈ, ਕਫ ਅਰ ਵਾਯੂ ਦੀ ਢਾਲ ਕਾਂਜੀ ਦੇ ਜਲ ਸਮਾਨ ਕੁਛ ਕਾਲੀ ਸੀ ਹੁੰਦੀ ਹੈ॥ ੨੧ ॥

ਨਰਾਜ ॥ ਕਫੀਰ ਪਿੰਤ ਪਾਂਡਰੰ ਅਸੇਤ ਸੰਨਪਾਤ ਕੋ। ਅਜਾ ਕਿ ਮੂਤ ਰੰਗ ਆਗ ਮੰਦ ਜਾਗ ਜਾਤਕੋ। ਪ੍ਰਭਾ ਜੁ ਥਾਪ ਕੁੰਕਮੰ ਪੁਰਾਨ ਤਾਪ ਜਾਨਿਯੇ। ਸਮਾਨ ਨੀਰ ਉੱਜਲੰ ਪਰਾਤ ਤਾਪ ਮਾਨਿਯੇ ॥ ੨੨ ॥

ਕਫ ਦਾ ਤੇ ਪਿੱਤ ਦਾ ਪੀਲਾ ਸੰਨਿਪਾਤ ਦਾ ਮੂਤ੍ਰ ਕਾਲੇ ਰੰਗ ਦਾ ਹੁੰਦਾ ਹੈ। ਉਸਦਾ ਬਕਰੀ ਦੇ ਮੂਤ੍ਰ ਵਤ ਰੰਗ ਹੁੰਦਾ ਹੈ ਜਿਸਦੇ ਅਗਨ ਦੀ ਮੰਦ ਤਾਈ ਜਾਰੀ ਹੈ। ਜਿਸਦੇ ਮੂਤ੍ਰ ਦੀ ਪ੍ਰਭਾ (ਰੰਗਤ)ਕੇਸਰ ਦੇ ਰੰਗਦੀ ਹੈ ਉਸਦਾ ਤਾਪ ਪੁਰਾਣਾ ਜਾਣੋ। ਜੋ ਜਲ ਸਮਾਨ ਉਜਲਾ ਹੋਵੇ ਉਸਦਾ ਤਾਪ ਹਟਿਆ ਹੋਇਆ ਸਮਝੀਏ ॥ ੨੨ ॥

ਘਰੀ ਨਿਸਾ ਖਰੀ ਗਹੋ ਲਘੀ ਜੁ ਰੋਗਵੰਤਕੀ। ਸੁਧਾ-ਰ ਧਾਰ ਮਧਜ ਕੀ ਨਿਵਾਰ ਆਦ ਅੰਤ ਕੀ। ਅਮਿਲ ਕਾਂਸਿ ਭਾਂਜਨੰ ਸੁਮੇਲ ਧੂਪਿ ਰਾਖਿਯੇ। ਕਟੱਕ ਤੈਲ ਬਿੰਦ ਲੈ ਪਟੱਕ ਬੀਚ ਲਾਖਿਯੇ॥ ੨੩ ॥

ਘੜੀਕੁ ਰਾਤ ਖੜੀ (ਰਹਿੰਦੀ) ਹੋਵੇ ਤਾਂ ਰੋਗੀ ਦਾ ਮੂਤ੍ਰ ਲਵੇ। ਫਿਰ ਉਸਦੀ ਮੱਧ (ਵਿਚ) ਦੀ ਧਾਰ ਲਵੇ ਅਰ ਆਦ ਦੀ ਤੇ ਅੰਤ ਦੀ ਨਾ ਲਵੇ ਉਹ ਡੁਲ੍ਹ ਦੇਵੇ। ਨਿਰਮਲ ਕਾਂਸੀ ਦੇ ਪਾਤ੍ਰ ਵਿਚ ਪਾਕੇ ਧੁੱਪੇ ਰਖੇ। ਫਿਰ ਉਸ ਵਿਚ ਕੌੜੇ ਤੇਲ ਦੀ ਬੂੰਦ ਲੈਕੇ ਪਟਕ (ਪਾਕੇ) ਤੇ ਦੇਖੇ ॥ ੨੩ ॥

ਬਿਥਾਰਵੰ ਵਸਾਧਜ ਕੀ ਅਸਾਧਜ ਕੀ ਅਧੋ ਬਹੇ। ਦੁਸਾਧਜ ਕੀ ਕਨੀ ਕਨੀ ਜੁ ਸਾਧ ਬੈਦਹੀ ਲਹੇ। ਉਠੈ ਜੁ ਬਿੰਦ ਫੁੱਲਕੇ ਤੁ ਪਿਤ੍ਰ ਤਾਂ ਜਲੇ ਅਤੀ। ਪ੍ਰਕਾਸ਼ ਕੈ

**ਬਿਲਾਸ ਹੈ ਤੁ ਸਾਸ ਆਸ ਕੋ ਸਤੀ ॥ ੨੪ ॥**

ਜੇ ਖਿੱਲਰ ਜਾਵੇ ਤਾਂ ਰੋਗੀ ਸਾਧਜ ਹੁੰਦਾਹੈ ਜੇ ਹੇਠ ਬਹੇ ਤਾਂ ਅਸਾਧਜ ਹੁੰਦਾ ਹੈ। ਕਸ਼ਟ ਸਾਧਜ ਰੋਗੀ ਦੇ ਮੂਤ੍ਰ ਦੀ ਕਣੀ ਕਣੀ ਹੋ ਜਾਂਦੀ ਹੈ ਇਸ ਤਰਾਂ ਜੋ ਸਾਧਜ ਹੈ ਉਸਨੂੰ ਵੈਦ ਲਹੇ ਅਰਥਾਤ ਦਵਾਈ ਦੇਵੇ । ਜੇਕਰ ਬੂੰਦ ਬੁੜ ਬੁੜੀਆਂ ਮਾਰਕੇ ਫੁੱਲ ਉਠੇ ਤਾਂ ਉਸਦਾ ਅਤਜੰਤ ਪਿੱਤ ਸੜਿਆ ਹੋਇਆ ਜਾਣੋ। ਜੇਕਰ ਪ੍ਰਕਾਸ਼ ਹੋਕਰ ਨਾਸ ਹੋ ਜਾਵੇ ਤਾਂ ਸਾਸਾਂ ਦੀ ਆਸ ਕੀ ਹੋ ਸਕ ਦੀ ਹੈ ? ਅਰਥਾਤ ਕੁਛ ਨਹੀਂ ॥ ੨੪ ॥

**ਕਿ ਲੈ ਬਿਲੌਰ ਸੀਸਿਯਾ ਮਝਾਰ ਤਾ ਲਘੀ ਧਰੈ। ਅਸਿਤ ਸੇਤ ਪੀਤ ਮੈ ਤੁ ਬਾ ਕਫੀ ਪਿਤੈ ਕਰੈ। ਲਸੈ ਪ੍ਰਭਾ ਹਰੀ ਜੁ ਤਾਂ ਭਖਾਂਤੁ ਸਾਗ ਰਾਤ ਮੈਂ। ਕਨੱਕ ਭਾ ਚਨੱਕ ਦਾਲ ਵਾ ਕਢੀ ਬਤਾਤ ਮੈਂ ॥ ੨੫ ॥**

ਅਥਵਾ ਬਿਲੌਰ ( ਕੱਚ ) ਦੀ ਸ਼ੀਸ਼ੀ ਲੈਕੇ ਉਸ ਵਿਖੇ ਲਘੀ ( ਮੂਤ੍ਰ ) ਪਾਵੇ। ਤਾਂ ਕਾਲਾ ਬਾਤ ਦਾ ਚਿੱਟਾ ਕਫ ਦਾ ਤੇ ਪੀਲਾ ਪਿੱਤ ਦਾ ਰੰਗ ਜਾਣੋ। ਜੇ ਉਸ ਮੂਤ੍ਰ ਵਿਚ ਹਰੀ ਰੰਗਤ ਨਜ਼ਰ ਆਵੇ ਤਾਂ ਕਹੇ ਕਿ ਰੋਗੀ ਨੇ ਰਾਤ ਸਾਗ ਖਾਇਆ ਹੈ। ਜੇਕਰ ਉਸ ਮੂਤ੍ਰ ਵਿਚ ਸੁਵਰਨ ਜੈਸੀ ਪ੍ਰਭਾ ਦ੍ਰਿਸ਼ਟੀ ਆਵੇ ਤਾਂ ਛੋਲਿਆਂ ਦੀ ਦਾਲ ਅਥਵਾ ਕੜ੍ਹੀ ਖਾਈ ਹੈ ਇਸਤਰਾਂ ਕਹੇ ॥ ੨੫ ॥

**ਸਿਤਾਰ ਸ਼ਰਬਤੀ ਪ੍ਰਭਾ ਪ੍ਰਭਾਵ ਤਾਂਹ ਜੋ ਬਸਾ। ਸਿਤਾਰੁ ਤੰਡ ਲਾਰੁ ਭੋਕ ਭਾਖ ਤੈ ਭਖੇ ਨਿਸਾ। ਜੁ ਸਜਾਵ ਤਾਰ ਤਾਹਿ ਮੈਂ ਲਸੈ ਬਿਚਾਰ ਵੈਦ ਤੂੰ। ਤੁਤੇਲ ਤੀਲ ਮੋਠ ਮਾਖ ਰਾਖ ਹੀ ਉਮੈਦ ਤੂੰ ॥ ੨੬ ॥**

ਸਫੈਦ ਅਰ ਸ਼ਰਬਤੀ ਤਰਾਂ ਦੀ ਪ੍ਰਭਾ ਦਿਖਾਈ ਦੇਵੇ ਤਾਂ ਚਰਬੀ ਦਾ ਸਬਬ ਹੈ। ਸਫੇਦ ਤਾਰਾਂ ਹੋਣ ਤੇ ਚਾਵਲ ਅਤੇ ਭਾਕ = ਸਾਲਧਾਨ ਰਾਤ ਖਾਏ ਹਨ ਇਉਂ ਕਹੇ। ਜੇ ਉਸ ਵਿਚ ਸਜਾਮ ਤਾਰਾਂ ਨਜ਼ਰੀਂ ਪਵੇਂ ਤਾਂ ਇਸਤਰਾਂ ਤੂੰ ਹੇ ਵੈਦ ! ਵਿਚਾਰ। ਕਿ ਤੇਲ, ਤਿਲ, ਮੋਠ ਯਾ ਮਾਂਹਿ ਖਾਏ ਹਨ, ਇਹ ਉਮੈਦ ਰਖ ਲੈ ॥ ੨੬ ॥

**ਦੋਃ ॥ ਇਤੜਜਾਦਿਕ ਲਖ ਲਘੀ ਕੋ ਝਗਰਾ ਬਹੁਤ ਬਿਧਾਨ । ਪਿਖਨ ਚਹੋ ਤੌ ਪਿਖੋ ਤੁਮ ਕਾਲ ਗਜਾਨਕੇ ਗਜਾਨ ॥ ੨੭ ॥**

ਇਤਜ ਦਿਕ ਨਿਸ਼ਾਨੀਆਂ ਮੂਤ੍ਰ ਦੀਆਂ ਦੇਖਕੇ ਤਾਂ ਬਹੁਤਾ ਝਗੜਾ ਹੈ। ਪਰ ਅਸਾਂ ਥੋਹੜਾ ਕਿਹਾ ਹੈ ਅਰ ਦੇਖਨਾ ਚਾਹੋ ਤਾਂ "ਕਾਲ ਗਿਆਨ" ਵਿਚ ਵੇਖ ਲਵੋ ॥ ੨੭ ॥

## ਅਬ ਰੋਗੀ ਸਾਧਜਾਸਾਧਜ ਲਃ ॥ ਦੋਹਰਾ ॥

**ਦਾਘ ਉਪੱਦ੍ਰਨ ਨੀਂਦ ਯੁਤਿ ਸੋਮ ਦ੍ਰਿਸ਼੍ਟ ਬਚ ਰੱਟ । ਗੁਦਾ ਸਾਂਤ ਚਿਤ ਗਰਨਕਫ ਸਾਧਜਾਸਾਧਜ ਪਲੱਟ॥**

ਦਾਹ ਉਪੱਦ੍ਰਵ ਨੀਂਦ ਸੰਯੁਕਤ ਸਰਲ ਦ੍ਰਿਸ਼੍ਟੀ ਅਰ ਬੋਲ ਸਕਦਾ ਹੋਵੇ। ਗੁਦਾ ਨਾ ਸੜਦੀ ਹੋਵੇ ਚਿਤ ਸ਼ਾਂਤ ਹੋਵੇ, ਗਲ਼ ਵਿਚ ਕਫ ਨਾ ਖੜਕ ਦੀ ਹੋਵੇ ਤਾਂ ਸਾਧਜ ਹੈ ਇਸਨੂੰ ਦਵਾਈ ਦੇਵੋ ਅਰ ਇਸ ਨਾਲੋਂ ਪਲਟਾ ਖਾਇਆ ਹੋਵੇ ਅਰਥਾਤ ਉਲਟਾ ਹੋਵੇ ਤਾਂ ਅਸਾਧਜ ਹੈ ਇਸਨੂੰ ਦਵਾਈ ਨਾ ਦੇਵੋ ॥ ੨੮ ॥

## ਅਬ ਕਾਲ ਗਜਾਨ ॥ ਦੋਹਰਾ ॥

**ਸੁਕ੍ਰਾ ਰੁੰਧਤਿ ਸਸੀ ਧ੍ਰੁਵ ਨਿਜ ਛਾਯਾ ਮਗ ਦੇਵ। ਦ੍ਰਿਸ਼੍ਟ ਪਰੈ ਨਹ ਖਸ੍ਟ ਏ ਤਬੈ ਨਸ੍ਟ ਬਰ ਖੇਵ ॥੨੯॥**

ਸੁਕ੍ਰ, ਅਰੁੰਧਤੀ, ਚੰਦ੍ਰਮਾਂ, ਧ੍ਰੂ, ਆਪਨੀ ਛਾਂ ਅਤੇ ਦੇਵ ਮਾਰਗ। ਇਹ ਛੀਏ ਜਿਸਨੂੰ ਨਾ ਦ੍ਰਿਸ਼੍ਟੀ ਆਉਣ ਉਹ ਇਕ ਵਰਖ ਵਿਚ ਮਰ ਜਾਇਗਾ ਇਸ ਤਰਾਂ ਸਮਝਕੇ ਦਵਾ ਨਾ ਕਰੇ ॥ ੨੯ ॥

**ਰਵੀ ਰਸਮ ਬਿਨ ਦੇਖ ਨਰ ਅਗਨਿ ਚਿਨਗ ਯੁਤ ਪੇਖ॥ਤਬੇ ਇਕਾਦਸ ਮਾਸ ਲੌ ਰਹੀ ਆਯੁ ਲਖ ਸੇਖ॥**

ਜਦ ਮਨੁਖ ਸੂਰਜ ਨੂੰ ਕਿਰਨਾਂ ਤੋਂ ਬਿਨਾਂ, ਅਰ ਅਗਨੀ ਚਿਣਗਾਂ ਸਮੇਤ ਦੇਖੇ। ਤਦ ਫਿਰ ਯਾਰਾਂ ਮਹੀਨੇ ਤਕ ਉਸਦੀ ਆਯੂ ਬਾਕੀ ਰਹੀ ਜਾਣੋ ॥ ੩੦ ॥

**ਵਿਸ੍ਰਾ ਮੂਤਰ ਛਰਦ ਮੈਂ ਰਜਤ ਸ੍ਵਰਨ ਨਵ ਭਾਨ ॥**
**ਤਬੈ ਮਾਸਦਸ ਤਲਕ ਨਰ ਜਮਪੁਰ ਕਰਤ ਪਯਾਨ॥**

ਬਿਸ੍ਰਾ ਮੂਤ੍ਰ ਤੇ ਬਮਨ ਵਿਚ ਚਾਂਦੀ ਦੇ ਰੰਗ ਅਤੇ ਸੋਨੇ ਦੇ ਰੰਗ ਦੀ ਆਭਾ ਪ੍ਰਤੀਤ ਹੋਵੇ। ਤਾਂ ਭੀ ਦਸਕੁ ਮਹੀਨੇ ਤਕ ਆਦਮੀ ਯਮਪੁਰ ਨੂੰ ਤਿਆਰੀ ਕਰ ਜਾਂਦਾ ਹੈ ॥ ੩੧ ।

**ਪ੍ਰੇਤ ਪਿਸਾਚ ਗੰਧ੍ਰਬ ਪੁਰ ਹੇਮ ਵਰਨ ਤਰੁ ਰਾਸ।**
**ਸ੍ਵਪਨ ਬਿਖੇ ਕਿ ਪ੍ਰਤੱਖ ਪਿਖ ਤੌਨਵਮਾਸ ਬਿਨਾਸ॥**

ਪ੍ਰੇਤ ਪਿਸਾਚ ਅਰ ਗੰਧਬ ਨਗਰੀ ਇਹ ਸਭ ਸੁਰਨ ਰੰਗ ਅਤਿਸੇ। ਸੁਪਨੇ ਵਿਚ ਅਥਵਾ ਪ੍ਰਤੱਖ ਦੇਖੇ ਤਾਂ ਨੌਂ ਮਹੀਨੇ ਵਿਚ ਮਰ ਜਾਇਗਾ। ੩੨॥

**ਭਵੇ ਪੁਸ੍ਟ ਤੌ ਰਿਸ੍ਟ ਤਨ ਕਿਧੌ ਰਿਸ਼ਟ ਤ ਪੁਸ਼ਟ ॥**
**ਅਥਵਾ ਪਲਟ ਸੁਭਾਵ ਤ ਮਾਸਅਸ਼ਟਜਮਦੁਸ਼ਟ।੩੩**

ਜੇ ਮਨੁਖ ਤਕੜੇ ਤੋਂ ਲਿੱਸਾ ਹੁੰਦਾ ਅਥਵਾ ਲਿੱਸੇ ਤੇ ਤਕੜਾ ਹੁੰਦਾ ਪ੍ਰਤੀਤ ਹੋਵੇ। ਅਥਵਾ ਇਸਤਰਾਂ ਸੁਭਾਵ ਪਲਟਦਾ ਜਾਵੇ ਤਾਂ ਅੱਠ ਮਹੀਨੇ ਤਕ ਦੁਸ਼ਟ ਜਮ ਮਾਰੇਗਾ ॥ ੩੩ ॥

**ਅਗਲਾ ਪਿਛਲਾ ਭਾਗ ਪਗ ਲਗੈ ਨ ਧੂਲੈ ਪੰਕ।**
**ਸਪਤਮਾਸ ਲਗ ਤਾਸ ਨਰ ਕਰੈਨਾਸਜਮਹੰਕ॥੩੪॥**

ਅਗਲਾ ਤੇ ਪਿਛਲਾ ਭਾਗ ਪੈਰ ਦਾ ਉਸਨੂੰ ਧੂੜੀ ਅਥਵਾ ਚਿੱਕੜ ਨਾ ਸਪਰਸ਼ ਕਰੇ। ਤਾਂ ਸਤ ਮਹੀਨੇ ਤਕ ਤਿਸ ਪੁਰਖ ਨੂੰ ਜਮਰਾਜ ਪੁਕਾਰ ਕੇ ਮਾਰਦਾ ਹੈ ॥ ੩੪ ॥

**ਬੈਠੇ ਆਨ ਕਪੋਤ ਸਿਰ ਕਾਕ ਗਿਰਝ ਕਾਕੋਲ।**
**ਤਾਂ ਨਰ ਕੋ ਖਟ ਮਾਸ ਲੌ ਨਾਸ ਕਰੈ ਜਮ ਟੋਲ॥੩੫॥**

ਜੇਕਰ ਸਿਰ ਪਰ ਕਬੂਤ੍ਰ ਆਣ ਬੈਠੇ ਅਥਵਾ ਕਾਂ, ਗਿਰਝ, ਕੋਇਲ (ਬੈਠ ਜਾਵੇ)। ਤਾਂ ਤਿਸ ਪੁਰਖਨੂੰ ਛੇਮਹੀਨੇ ਤਕ ਜਮ ਟੋਲਕੇਮਾਰਦਾਹੈ॥੩੫॥

**ਵਾਮੇ ਕੂਚ ਤਰ ਤਨ ਫੁਰੇ ਨਰ ਨਾਰੀ ਕਾ ਜਾਂਹ।**

**ਕਰੇ ਗ੍ਰਾਸ ਜਮ ਆਨਕੇ ਪੰਚ ਮਾਸ ਲਗ ਤਾਂਹ ॥੩੬॥**

ਖੱਬੇ ਮੰਮੇ ਦੇ ਹੇਠੋਂ ਅਤਜੰਤ ਕਰਕੇ ਸਰੀਰ ਫੁਰਕੇ ਇਸਤ੍ਰੀ ਅਥਵਾ ਪੁਰਖਦਾ। ਤਾਂ ਉਸਨੂੰ ਪੰਜ ਮਹੀਨੇ ਤਕ ਯਮ ਆਣ ਗ੍ਰਸਦਾ ਹੈ ॥ ੩੬ ॥

**ਕਾਕਾਦਿਲਿਮਗ ਦੁਖਤ ਜਿਹ ਬ੍ਰਿਸ਼ਟ ਧੂਰ ਕੀ ਹੋਇ।**
**ਛਾਯਾ ਸੁੱਧ ਨ ਭਾਸਤਿਹ ਚਾਰ ਮਾਸ ਜਮਜੋਇ॥੩੭॥**

ਕਾਂਵਾਂ ਦੀਆਂ ਪੰਗਤੀਆਂ ਜਿਸਨੂੰ ਰਸਤੇ ਵਿਚ ਦੁਖ ਦੇਣ ਧੂੜ ਦੀ ਵਰਖਾ ਹੋਵੇ। ਅਰ ਜਿਸਨੂੰ ਸਾਫ ਛਾਯਾ ਬੀ ਪ੍ਰਤੀਤ ਨਾ ਦੇਵੇ ਤਾਂ ਚਾਰ ਮਹੀਨੇ ਤਕ ਜਮ ਦੇਖੇਗਾ ॥ ੩੭ ॥

**ਦੱਖਨ ਦਿਸ ਨਭ ਸੁੱਧ ਮੈਂ ਦਮਕ ਦਮਨੀ ਦੇਖ।**
**ਜਲਮੈਂ ਚਾਪ ਸੁਰੇਸਪਿਖ ਤੋ ਤਿੰਨ ਵਾਦ੍ਵਿਗਸੇਖ॥੩੮**

ਸਾਫ ਆਸਮਾਨ ਵਿਖੇ ਦੱਖਣ ਦੀ ਤਰਫ ਬਿਜਲੀ ਦਮਕਦੀ ਦੇਖੇ। ਇੰਦ੍ਰ ਧਨੁਖ ਜਲ ਵਿਚ ਦੇਖੇ ਤਾਂ ਤਿੰਨ ਅਥਵਾ ਦੋ ਮਹੀਨੇ ਹੀ ਉਸਦੀ ਉਮਰ ਬਾਕੀ ਹੈ। ੩੮ ॥

**ਘ੍ਰਿਤਾਦ ਰਸ ਅਰੁ ਤੇਲ ਮੈਂ ਸਿਰ ਬਿਨ ਲਖੈ ਸਰੀਰ।**
**ਸੋਨਰ ਜਮਪੁਰ ਕਰਤ ਘਰ ਏਕ ਮਾਸ ਮੈਂ ਬੀਰ॥੩੯**

ਘ੍ਰਿਤ, ਸ਼ੀਸ਼ੇ ਅਰ ਤੇਲ ਵਿਚ ਸਿਰ ਤੋਂ ਬਿਨਾਂ ਨਿਰਾ ਆਪਨਾ ਧੜ ਹੀ ਦੇਖੇ। ਉਹ ਪੁਰਖ ਭੀ ਜਮ ਪੁਰੀ ਵਿਚ ਘਰ ਕਰਦਾ ਹੈ ਇਕ ਮਹੀਨੇ ਵਿਚ ਹੇ ਭ੍ਰਾਤਾ! ॥ ੩੯ ॥

**ਜਾਂ ਤਨ ਆਵੈ ਅਜੈ ਕੀ ਵਾ ਮੁਰਦੇ ਕੀ ਗੰਧ।**
**ਤਾਂ ਨਰ ਕੋ ਇਕ ਪਾਖ ਮੈਂ ਧਰੇ ਆਨਜਮਫੰਧ॥੪੦॥**

ਜਿਹਦੇ ਸਰੀਰ ਵਿਚੋਂ ਬੱਕਰੇ ਯਾ ਮੁਰਦੇ ਜੈਸੀ ਗੰਧੀ ਆਵੇ। ਉਸ ਪੁਰਖ ਨੂੰ ਇਕ ਪੱਖ (ਪੰਦ੍ਰਾਂ ਦਿਨ) ਵਿਚ ਜਮਰਾਜ ਆਨ ਫਾਹੀ ਪਾਉਂਦਾ ਹੈ॥੪੦॥

**ਝਟ ਪਟ ਸੂਕੇ ਚਰਨ ਉਰ ਕਰੇ ਜਬੇ ਇਸਨਾਨ।**
**ਤੋ ਦਸ ਦਿਨਮੈਂ ਪ੍ਰਾਨਤਿਹ ਹਾਨਕਰੇਜਮਆਨ॥੪੧॥**

ਜੇਹੜਾ ਪੁਰਖ ਜਦ ਸ਼ਨਾਨ [illegible] ਤਾਂ ਉਸਦੇ ਪੈਰ ਤੇ ਹਿਰਦਾ ਝਟ ਪਟ

ਸੁਕ ਜਾਵੇ। ਤਿਸਦੇ ਦਸਾਂ ਦਿਨਾਂ ਵਿਚ ਪ੍ਰਾਣ ਆਇਕੇ ਜਮ ਨਿਕਾਲ ਲੈਂਦਾ ਹੈ॥ ੪੧॥

ਮੂਤਰ ਧਾਰਾ ਰੁਕੇ ਨਹਿ ਬਿੰਦ ਬਿੰਦ ਵਾ ਚਾਲ।
ਸੋ ਨਰ ਜੀਵੇ ਸਪ੍ਤ ਦਿਨ ਪੁੰਨਦਾਨ ਕਰ ਲਾਲ॥੪੨॥

ਜਿਸਦੀ ਮੂਤ੍ਰ ਦੀ ਧਾਰ ਬੰਦ ਹੀ ਨਾ ਹੋਵੇ ਅਥਵਾ ਬੂੰਦ ਬੂੰਦ ਗਿਰਦੀ ਜਾਵੇ। ਉਹ ਪੁਰਖ ਸਤ ਦਿਨ ਤਕ ਜੀਉਂਦਾ ਹੈ ਤਾਂ ਫਿਰ ਪੁੰਨ ਦਾਨ ਕਰਨਾ ਚਾਹੀਏ ਹੇ ਲਾਲ॥ ੪੨॥

ਅਰਵੀ ਬਲਬਿਨ ਮੁਖਿਬਿਰਸ ਨਿਸਾਦਾਘਦਿਨਸੀਤ।
ਮੰਦਨਾੜ ਸੁਰਬੰਦ ਜਿਹ ਤਿਹਘਰ ਜਮਪੁਰਕੀਤ॥੪੩

ਅਰਵੀ, ਨਿਰਬਲ ਸਰੀਰ, ਬੇਸੁਆਦ ਮੂੰਹ, ਰਾਤ ਨੂੰ ਦਾਹ ਤੇ ਦਿਨੇ ਸੀਤ ਲਗੇ। ਨਾੜੀ ਮੰਦ ਪੈ ਜਾਵੇ, ਸੁਰ ਬੈਠ ਜਾਵੇ ਤਿਸਨੇ ਭੀ ਜਮਪੁਰ ਹੀ ਘਰ ਕੀਤਾ ਜਾਣੋ॥ ੪੩॥

ਕਰ ਪਗ ਨਾਸਾਂ ਸੀਤ ਅਤਿ ਰੰਗ ਭੰਗ ਦ੍ਰਿਗ ਮੰਦ।
ਰਦਨ ਕ੍ਰਿਸ਼ਨ ਕਰ ਬਦਨ ਪਰ ਤਦਨ ਜੀਵ ਜਮਫੰਦ॥੪੪

ਹੱਥ ਪੈਰ ਨਾਸਾਂ ਜਿਸਦੀਆਂ ਠੰਢੀਆਂ ਹੋਣ, ਰੰਗ ਨਾਸ ਹੁੰਦਾ ਜਾਵੇ ਨੇਤ੍ਰਾਂ ਦੀ ਦ੍ਰਿਸ਼ਟੀ ਜਾਂਦੀ ਰਹੇ। ਦੰਦ ਕਾਲੇ ਪੈ ਜਾਣ ਹਥ ਮੂੰਹ ਪਰ ਧਰਦਾ ਜਾਵ ਤਦ ਬੀ ਜੀਂਵਦਾ ਨਹੀਂ ਜਮ ਦੇ ਫੰਧੇ ਵਿਚ ਪਵੇਗਾ॥ ੪੪॥

ਪੌਨ ਗੌਨ ਕਰ ਭੌਨ ਪਿਤ ਤੌਨ ਮਿਲੌਨ ਕਫੌਨ।
ਔਨ ਕਰੇ ਕਫ ਜੌਨ ਘਟ ਗਰੈ ਗਰੈ ਜਿਮ ਲੌਨ॥੪੫

ਪਵਨ ਪਿਤ ਦੀ ਜਗਾ ਪਰ [illegible] ਕਰ ਜਾਵੇ ਅਰ ਤਿਸ ਨਾਲ ਕਫ ਦਾ ਮਿਲਾਪ ਹੋ ਜਾਵੇ। ਅਰ ਫਿਰ ਕਫ ਗਲ ਵਿਚ ਆ ਜਾਵੇ ਤਾਂ ਇਸਤਰਾਂ ਗਲ ਮਰਦਾ ਹੈ ਜਿਸਤਰਾਂ ਨਿਮਕ ਦਾ [illegible] ਗਲ ਜਾਂਦਾ ਹੈ॥ ੪੫॥

ਅਥ ਰੁਧਰ ਪ੍ਰਕਾਰ॥ ਦੋਹਰਾ॥

ਅਬ ਬਿਚਾਰ ਕੁਛ ਕਹਤ ਹੌਂ ਰੁਧਰ ਨਸਾ ਅਰੁ ਰੀਤ।
ਪਢਤ ਬੇਦ ਬਰ ਭਵੇ ਨਰ ਕਰੈ ਧਰਾ ਰੁਜਨੀਤ॥੪੬॥

ਅਬ ਕੁਛ ਬਿਚਾਰ ਲਹੂ ਅਤੇ ਨਸ਼ਾ ਮੋਖਰ ਦੀ ਰੀਤੀ ਦਾ ਕਹਨੇ ਹਾਂ। ਇਸ ਨੂੰ ਪੜ੍ਹਕੇ ਵੈਦਾਂ ਵਿਚ ਸ੍ਰੇਸ਼ਟ ਹੋ ਜਾਂਦਾ ਹੈ, ਅਰ ਸਰੀਰਕ ਰੋਗਾਂ ਨੂੰ ਨਾਸ਼ ਕਰਦਾ ਹੈ ॥ ੪੬ ॥

**ਅਥ ਸੁੱਧ ਅਰ ਅਸੁੱਧ ਰਕਤ ਲਛਨ ॥ ਕਾਬਜ ॥**

**ਸੁੱਛ ਰੁਧਰ ਕੀ ਸੁਨੋ ਲੱਛਨਾ ਬੈਦ ਬਤਾਵਤ । ਰੰਚ ਲਵਣਤਾ ਮਧਰ ਗਰਮ ਨਨ ਸੀਤ ਜਨਾਵਤ। ਅਮਲ ਦ੍ਰਵੀ ਨਹਿ ਸੰਘ ਰੰਗ ਜਿਮ ਚੀਚ ਬਹੁੱਟੀ । ਵਾ ਸਸ ਲੋਹਤ ਕੰਜੁ ਕ੍ਰਾਂਤ ਕੰਚਨ ਕੀ ਘੁੱਟੀ॥ ੪੭ ॥**

ਹੇ ਵੈਦਜ! ਅਬ ਸੁੱਧ ਰਕਤ ਦੇ ਲਛਨ ਸੁਨੋ। ਜਿਸ ਵਿਚ ਥੋੜਾ ਖਾਰਾ ਅਰ *ਮਿਟਾ ਜ਼ਾਇਕਾ, ਗਰਮ ਸਰਦ ਭੀ ਠੀਕ ਨ ਪ੍ਰਤੀਤ ਦੇਵੇ । ਮਲਤੇ ਬਿਨਾ ਪਤਲਾ ਅਰ ਸੰਘਨਾ ਭੀ ਨਾ ਹੋਵੇ ਕਿੰਤੂ ਚੀਚ ਬਹੁਟੀ ਦੀ ਤਰਾਂ ਦਾ ਰੰਗ ਹੋਵੇ। ਅਥਵਾ ਸਹੇ ਦੇ ਲਹੂ ਵਤ ਵਾ ਕਮਲ ਦੀ ਰੰਗਤ ਜੇਹਾ ਅਥਵਾ ਸੋਨੇ ਦੀ ਕ੍ਰਾਂਤੀ ਸਮਾਨ ਜਾਨੋ ॥ ੪੭ ॥

**ਦੇਹ ਧਰੀ ਅਸ ਰੁਧਰ ਧੀਰ ਸੁਖ ਬਲ ਉਪਜਾਵਤ। ਹੈ ਬਿਕ੍ਰਤ ਬਡ ਹੀਨ ਰੋਗ ਉਨਮਾਦਕ ਲ੍ਯਾਵਤ। ਬਿਕ੍ਰਿਤ ਕੇ ਸੁਨ ਹੇਤੁ ਸਰਦ ਗ੍ਰੀਖਮ ਕਫ ਪਿੱਤਾ । ਪਵਨ ਹੇਤ ਨਹ ਬਾਗ ਭੱਟ ਅਤ੍ਰੈ ਮੁਨਿ ਕਿੱਤਾ ॥੪੮॥**

ਐਸੇ ਲਹੂ ਨੂੰ ਸਰੀਰ ਧਾਰਕੇ ਧੀਰਜ ਸੁਖ ਅਰ ਬਲ ਇਨਾਂ ਨੂੰ ਉਤ ਪੰਨ ਕਰਦਾ ਹੈ। ਜੇ ਇਸ ਨਾਲੋਂ ਬਿਪ੍ਰੀਤ ਹੋਵੇ ਅਰ ਵਧੇ ਤੇ ਘਟੇ ਤਾਂ ਬੁਰਾ ਹੈ ਉਹ ਉਨਮਾਦ (ਸੁਦਾਇ) ਆਦਿ ਰੋਗਾਂ ਨੂੰ ਲਾਂਉਦਾ ਹੈ। ਇਸਦੇ ਵਿਪ੍ਰੀਤ ਹੋਣਦੇ ਕਾਰਣ ਸੁਣੋ, ਸਰਦ ਰਿਤੂ ਗ੍ਰੀਖਮ ਰਿਤੂ ਵਿਚ ਕਫ ਅਰ ਪਿੱਤ ਕਰਕੇ। ਪਰ ਇਸ ਵਿਚ ਪਵਣ ਹੇਤੂ ਵਾਗਭਟ ਤਥਾ ਅਤ੍ਰੈ ਮੁਨੀ ਨੇ ਨਹੀਂ ਕਹੀ ॥੪੮

*ਇਕ ਬਾਰ ਪਟਨੇ ਸ਼ਹਿਰ ਵਿਚ ਇਕ ਡਾਕਟਰ ਨੇ ਮੇਰੇ ਸਾਹਮਣੇ ਇਕ ਮਧੂ ਮੇਹੀ ਦਾ ਮੂਤ੍ਰ ਚੱਖਕੇ ਮਿੱਠਾ ਕਿਹਾ ਸੀ ਇਸ ਤਰਾਂ ਲਹੂ ਬੀ ਚੱਖਕੇ ਜਾਚਨਾ ਵੈਦ ਵਾਸਤੇ ਅਯੁਕਤ ਨਹੀਂ ਹੋ ਸਕਦਾ ॥

## ਬਾਤਜ ਲਹੂ ਦੇ ਲੱਛਨ

ਕਫ ਬਿਕ੍ਰਤ ਕੇ ਜੋਸ਼ ਰਕਤ ਬਿਕ੍ਰਤ ਜਬ ਹੋਵੈ । ਤਬੇ ਪਵਨ ਧਸ ਜਾਤ ਬਾਤ ਰੁਧਰੀ ਰੁਜ ਜੋਵੈ।ਤਾਕੇ ਲੱਖਣ ਅਰਨ ਰੰਗ ਫੇਨਲ ਚੁਭ ਸੂਚੀ। ਪਤਲਾ ਸ੍ਵਾਗਤ ਸ੍ਵੱਛ ਔਰ ਕੁਸਖੁਸਕ ਜੁ ਸੂਚੀ ॥ ੪੯ ॥

ਸਗੋਂ ਕਫਦੇ ਬਿਕ੍ਰਿਤ (ਵਿਪ੍ਰਜ)ਹੋਣਦੇ ਜੋਸ਼ ਨਾਲ ਜਦੋਂ ਰਕਤ ਵਿਗੜ ਜਾਵੇ। ਤਦੋਂ ਫਿਰ ਇਸ ਵਿਚ ਪਵਨ ਧਸਕੇ ਬਾਤਜੰਨ ਰੁਧਿਰ ਦੇ ਵਿਕਾਰ ਪੈਦਾ ਕਰ ਦੇਵੇ ਹੈ। ਜਿਸਦੇ ਇਹ ਲਖਣ ਹਨ ਕਿ ਰੁਧਿਰਦਾ ਰੰਗ ਲਾਲ ਅਰ ਝੱਗਵਾਲਾ ਅਰ ਓਹ ਸੂਈਆਂਦੀਆਂ ਚੋਭਾਂ ਸਮਾਨ ਚੁਭੇਹੈ। ਪਤਲਾ ਸ੍ਵਾਗਤ (ਆਪ ਨੇ ਆਪ ਚਲਨੇ ਫਿਰਨੇ ਵਾਲਾ) ਅਰ ਸ੍ਵਛ ਅਰ ਕੁਛ ਖੁਸ਼ਕ ਹੋਜਾਂਦਾਹੈ॥੪੯

## ਪਿੱਤਜ ਲਹੂ ਦੇ ਲੱਛਨ

ਪਿੱਤ ਲੱਛਨਾ ਸੁਨੋ ਜਿਮੇ ਸਾਰੰਗਧਰ ਗਾਈ। ਅਸਿਤ ਪੀਤ ਨਭ ਰੰਗ ਆਮ ਗੰਧੀ ਹਰ ਆਈ। ਪੀਰ ਭਵੈ ਤਨ ਦੇਹਿ ਮੱਖਿ ਚੀਟੀ ਲਗ ਬੀਸੈ। ਬਾਗ ਭੱਟ ਇਮ ਕਹੈ ਮੋਰ ਚੰਦ੍ਰਕਸੀ ਦੀਸੈ ॥ ੫੦ ॥

ਪਿੱਤ ਦੇ ਲੱਛਨ ਸੁਨੋ ਕਿ ਜਿਸ ਤਰਾਂ ਸਾਰੰਗਧਰ ਵਿਚ ਕਹੇ ਹਨ। ਕਾਲਾ ਪਿੱਤ ਅਰ ਕਾਸ ਰੰਗਾ ਆਮ ਦੀ ਗੰਧ ਵਾਲਾ ਅਤ ਹਰਾ। ਜਿਸ ਕਰਕੇ ਸਾਰੇ ਸਰੀਰ ਵਿਚ ਪੀੜਾ ਹੁੰਦੀ ਹੈ ਅਰ ਸਰੀਰ ਖਰ ਮਖੀਆਂ ਕੀੜੀ-ਆਂ ਬੀਸੋਂ ਹੀ ਲਗ ਜਾਂਦੀਆਂ ਹਨ। ਅਰ ਬਾਗ ਭੱਟ ਇਮਤਰਾਂ ਕਹੇ ਹੈ ਕਿ ਮੋਰ ਦੀਆਂ ਚੰਦ੍ਰਕਾ ਵਤ ਦਿਸਦਾ ਹੈ ਇਤਆਦਕ ਲੱਛਨ ਪਿੱਤ ਦੇ ਬਿਕਾਰ ਵਾਲੇ ਲਹੂ ਦੇ ਹੁੰਦੇ ਹਨ ॥ ੫੦ ॥

## ਕਫਜ ਲਹੂ ਦੇ ਲੱਛਨ

ਦੁਸ਼ਟ ਕਰੇ ਕਫ ਕੋਪ ਰਕਤ ਸੀਤਲ ਕਹ ਸੀਤਲ। ਚਿਕਨ ਗੋਰ ਘਨ ਪਾਂਡ ਮਾਸ ਪੋਸੀ ਲਖ ਹੀਤਲ।

ਪਿੱਛਲ ਤੰਤੂ ਕੰਡ ਮੰਦਗਤ ਦੁਦੁਖ ਦੁਲੱਖਨ ।

ਜੇਕਰ ਕਫ ਦੁਸ਼ਟਤ ਹੋਕਰ ਕ੍ਰੋਧ ਕਰੇ ਤਾਂ ਰਕਤ ਸੀਤਲ ਹੋਂਦਾ ਹੈ। ਚੀਕਣਾ ਗੋਰਾ ਅਰ ਸੰਘਣਾ ਪਾਂਡੂ ਰੰਗ ਅਰ ਮਾਂਸ ਦੀ ਬੋਟੀਆਂ ਸਮਾਨ ਹਿਰਦੇ ਵਿਚ ਲਹੂ ਦਾ ਰੰਗ ਜਾਣ ਲਵੇ। ਪਿਛਵਤ ਤੰਤੂਆਂ ਸਮਾਨ ਖੁਰਕ ਵਾਲਾ ਮੰਦਗਤੀ ਵਾਲਾ ਹੁੰਦਾ ਹੈ ਅਰ ਜੋ ਦੋ ਦੋਖ ਵਾਲਾ ਹੋਵੇ ਉਸਦੇ ਦੋ ਦੋ ਲੱਛਨ ਹੁੰਦੇ ਹਨ ॥

## ਤ੍ਰਿਦੋਖਜ ਲਹੂ ਦੇ ਲੱਛਨ

ਤੀਨ ਰੂਪ ਜਾਮਿਲੈ ਦੋਖ ਤਿਕ ਕਰੀ ਵਿਲੱਖਨ॥ ੫੧

ਜਿਸ ਵਿਚ ਤਿੰਨੇ ਰੂਪ ਮਿਲ ਜਾਨ ਇਹ ਤ੍ਰਿਦੋਖ ਦਾ ਵਿਲੱਖਣ ਹੀ ਹੁੰਦਾ ਹੈ ॥ ੫੧ ॥

ਦੇਤ ਭੇਦ ਬਿਨ ਗੰਧ ਪੂਤ ਕਾਂਜੀ ਜਿਮ ਰੂਪੰ। ਤਬੇ ਜਾਨ ਤ੍ਰਿਕ ਦੋਖ ਦੁਸ਼ਟ ਬਿਖ ਸੁਨੋ ਸਰੂਪੰ। ਚਲੈ ਨਾਸ ਕਾ ਪੰਥ ਪ੍ਰਭਾ ਕਾਲੀ ਅਤਿ ਧਾਰਤ। ਬਿਸ਼ਟ ਗੰਧ ਫੁਟ ਕਾਂਜਿ ਕੁਸ਼ਟ ਕ੍ਰਿਤ ਮੁਨੀ ਉਚਾਰਤ ॥ ੫੨ ॥

ਉਹ ਭੇਦ ਤੇ ਬਿਨਾ ਦੁਰਗੰਧੀ ਦਾਰ ਅਰ ਕਾਂਜੀ ਸਦ੍ਰਿਸ਼ ਰੂਪ ਵਾਲਾ ਤ੍ਰਿਦੋਖਦਾ ਹੈ ਇਹ ਦੁਸ਼ਟ ਵਿੱਖ ਸ੍ਰੂਪ ਹੈ ਇਸਦਾ ਸ੍ਰੂਪ ਸੁਨੋ। ਇਹ ਨਾਸਾਂ ਦੇ ਰਸਤੇ ਚਲਦਾ ਹੈ ਅਤਯੰਤ ਕਾਲੀ ਇਸ ਦੀ ਰੰਗਤ। ਨਾਨਾ ਇਸਦੀ ਗੰਧੀ ਹੁੰਦੀ ਹੈ, ਫੁਟਦਾ ਹੈ ਕਾਂਜੀਵਤ ਕੁਸ਼ਟ ਦੇ ਕਰਨਹਾਰਾ ਇਸ ਤਰਾਂ ਮੁਨੀਜਨ ਤ੍ਰਿਦੋਖਜ ਲਹੂ ਦੇ ਲੱਛਨ ਕਹਿੰਦੇ ਹਨ । ੫੨ ॥

ਦੋ: ॥ਭਵੈ ਦੁਸ਼ਟ ਜਬ ਰੁਧਰ ਤਨ ਤਬੇ ਪੀੜਬਹੁਕੰਡ। ਰਕਤ ਮੰਡਲਾ ਪਿੜਕ ਗੁਰੁ ਪਾਕ ਦਾਹਾਦਿਕਮੰਡ॥੫੩

ਜਿਸ ਵਕਤ ਸਰੀਰ ਵਿਚ ਲਹੂ ਦੁਸ਼ਟ ਹੋ ਜਾਵੇ ਤਦੋਂ ਬਹੁਤੀ ਪੀੜਾ ਅਤੇ ਖੁਰਕ ਕਰਦਾ ਹੈ। ਲਾਲ ਲਾਲ ਸਰੀਰ ਪਰ ਚਕਤੇ ਫਿੰਸੀਆਂ ਗੁਦਾ ਪਾਕ ਅਰ ਦਾਹ ਆਦਿਕ ਹੁੰਦੇ ਹਨ ॥ ੫੩ ॥

## ਅਥ ਰਕ੍ਤ ਵੇਧਨ ਨਿਖੇਧ ॥ ਸਵੈਯਾ ॥

ਬਾਲ ਜਰਾ ਅਤਿ ਖੀਨ ਕਰਾ ਖਤ ਚਿੰਤ ਸਭੀਤ ਸ
ਸ਼ੋਕ ਅਧੀਰਾ। ਪੰਥ ਚਲਾਤ ਚਢਾ ਤਨ ਮੈਂ ਸ੍ਰਮ ਖੰਡ
ਕ੍ਰਿਸਾ ਖੁਸ਼ਕੀ ਤਨ ਪੀਰਾ। ਮੂਰਛਵੰਤ ਤ੍ਰਿਖਾਰਤ ਜੰਤ
ਜਗੰਤ ਸਦਾ ਮਦ ਪੀਤ ਖਈਰਾ। ਸੋਖਤ ਸਾਸ ਰੁਕਾਸ
ਹਤਾ ਪਖ ਨਾਰਿ ਅਧੀਨ ਤਜੈ ਨਹਿ ਤੀਰਾ ॥ ੫੪ ॥

ਬਾਲਕ ਬੁੱਢਾ ਅਤਜੈਤ ਖੀਨ ਜਖਮੀ ਚਿੰਤਾਤੁਰ ਭਯਸੰਯੁਕਤ ਸ਼ੋਕ ਵਾਨ ਅਰ ਅਧੀਰਜੀ। ਰਸਤੇ ਤੁਰਿਆ ਆਉਂਦਾ ਜਿਸਨੂੰ ਥਕੇਵਾਂ ਹੋਯਾ ਹੋਵੇ ਨਿਪੁੰਸਕ, ਲਿੱਸਾ, ਖੁਸ਼ਕੀ ਕਰ ਜਿਸਦਾ ਸਰੀਰ ਪੀੜਤ ਹੋਵੇ। ਮੂਰਛਾ ਵਾਲਾ ਜਿਸਨੂੰ ਪਿਆਸ ਲਗ ਰਹੀ ਹੋਵੇ ਅਰ ਜੋ ਮਨੁਖ ਬਹੁਤ ਜਾਗਦਾ ਰਹੇ ਸ਼ਰਾਬੀ ਅਰ ਖਈ ਵਾਲਾ। ਸੋਖੀ, ਸ੍ਵਾਸ, ਕਾਸ ਵਾਲਾ, ਜਿਸਦਾ ਪਾਸਾ ਮਾਰਿਆ ਗਿਆ ਹੋਵੇ, ਇਸਤ੍ਰੀ ਜਿਤ, ਜੋ ਇਸਤ੍ਰੀ ਦਾ ਵਿਸਾਹੁ ਛਿਨ ਮਾਤ੍ਰ ਭੀ ਨਾ ਕਰਦਾ ਹੋਵੇ ॥ ੫੪ ॥

ਦੋਹ: ॥ ਬਮਨ ਬਰੇਚਨਵੰਤ ਨਰ ਪ੍ਰਦਰਗਰਭਧਰਤੀਯ।
ਅਸਵਾਸਨਇਤਜਾਦਿ ਰੁਜਸਿਰਾ ਬੇਧਨਹਕੀਯ॥੫੫

ਬਮਨ ਅਰ ਦਸਤਾਂ ਵਾਲਾ ਪੁਰਖ ਪ੍ਰਦਰਵੰਤੀ ਅਰ ਗਰਭਨੀ ਇਸਤ੍ਰੀ *ਮਾਲਿਸਵੰਤ ਇਤਜਾਦਿਕ ਰੋਗਾਂ ਵਾਲੇ ਪੁਰਖ ਦੀ ਨਾੜੀ ਵੇਧਨੀ ਨਹੀ ਚਾਹੀਏ ਅਰਥਾਤ ਇਨਾਂ ਦਾ ਫਸਦ ਨਾ ਛੁਡਾਵੇ ॥ ੫੫ ॥

ਜੌ ਬੇਧੇ ਤੌ ਪਵਨ ਧਸ ਕਰੇ ਹਾਨ ਤੱਨ ਝੱਟ।
ਲਾ ਜਰੂਰ ਜੋਕਾਦਿਕਰ ਕਢ ਕੁਛ ਸੁਸ੍ਰੁਤ ਰੱਟ ॥੫੬॥

ਜੇ ਇਨਾਂ ਦੀ ਨਾੜੀ ਵੇਧੇ ਤਾਂ ਇਸ ਵਿਚ ਪਵਨ ਧਸਕੇ ਸਰੀਰ ਝਟ ਹੀ ਨਾਸ ਕਰ ਦਿੰਦੀ ਹੈ। ਜਰੂਰਤ ਹੋਵੇ ਤਾਂ ਜੋਕਾਂ ਆਦਿ ਲਗਾਕੇ ਕੁਛ ਕੁ ਲਹੂ ਕਢੇ ਇਸ ਤਰਾਂ ਸੁਸ੍ਰੁਤ ਨੇ ਕਹਾ ਹੈ ॥ ੫੬ ॥

ਬਾਗ ਭੱਟ ਰੁਜ ਗਿਨਤ ਜੋ ਸੋ ਸੁਨ ਬੈਦ ਪ੍ਰਬੀਨ।

---

*ਅਧੀਰਜੀ ਅਰਥ ਅਯੁਕਤ ਹੈ।

**ਅਸ੍ਵੇਦਤ ਜਿਹ ਅੰਗ ਜਿਨ ਚਿਕਨ ਪ੍ਾਨ ਨਹ ਕੀਨ॥**

ਅਰ ਜੇੜ੍ਹੇ ਬਾਗਭਟ ਰੋਗ ਗਿਣਦਾ ਹੈ ਉਹ ਸ੍ਰਵਨ ਕਰੋ । ਜਿਸ ਦੇ ਅੰਗਾਂ ਨੂੰ ਪਸੀਨਾ ਨਾ ਪ੍ਰਤੀਤ ਦੇਵੇ ਤਥਾ ਜਿਸ ਨੇ ਚਿਕਨਾ (ਥਿੰਧਾਈ) ਨਾ ਪੀਤੀ ਹੋਈ ਹੋਵੇ ॥ ੫੭ ॥

**ਅਨਿਲ ਕਲੇਵਰ ਪੂਰ ਰੁਜਿ ਨਾਰਿ ਪ੍ਰਸੂਤਕ ਖੀਨ।**
**ਸੋਜ ਸਕਲ ਤਨ ਪਾਂਡ ਅਤਿ ਭਾਮਾ ਭੋਗੀਚੀਨ॥੫੮।**

ਅਨਿਲ (ਪਵਨ) ਕਰਕੇ ਸਰੀਰ ਪੂਰਤ ਹੋਇਆ ਰੋਗੀ ਹੋਵੇ,ਇਸਤ੍ਰੀ ਪ੍ਰਸੂਤਵੰਤੀ ਖੀਨ ਹੋਵੇ। ਸਭ ਸ਼ਰੀਰ ਪਰ ਸੂਜਨ ਹੋਵੇ ਤਨ ਪਾਂਡੂ ਰੰਗ ਹੋਵੇ ਅਧਿਕ ਇਸਤ੍ਰੀ ਭੋਗੀ ਹੋਵੇ ॥ ੫੮ ॥

**ਰਕ੍ਤ ਅਤੀਸਰ ਉਦਰ ਰੁਜ ਪਿੱਤ ਅਧਿਕ ਗਲ ਅੰਗ॥**
**ਪੰਚਕਰਮ ਖਤ ਤ੍ਰਿਖਾਯੁਤਿ ਸਿਰਾ ਅਲਖ ਨਹ ਚੰਗ॥**

ਲਹੂ ਦੇ ਦਸਤ, ਪੇਟ ਦਾ ਰੋਗੀ,ਪਿਤ ਦੀ ਅਧਿਕਤਾ ਵਾਲਾ । ਪੰਜ ਕਰਮਾਂ ਤੇ ਜਖਮ ਅਰ ਤ੍ਰਿਖਾਵੰਤ ਪੁਨਾ ਜਿਸਦੀ ਨਾੜ ਨਾ ਪ੍ਰਤੀਤਦੇਵੇ ਉਸਦਾ ਫਸਦ ਨਾ ਖੋਲੇ ਕਿਉਂਕਿ ਚੰਗਾ ਨਹੀਂ ॥ ੫੯ ॥

**ਬਚਨ ਕਾ॥ ਇਹਾਂ ਦੇਖੇ ਬਿਨਾਂ ਸਿਰਾ ਬੇਧੀ ਨ ਚਾਹੀਯੇ ਔਰ ਟੇਢੀ ਗਈ ਹੂਈ ਅਰੁ ਜਹਾਂ ਬਹੁਤ ਸਿਰਾ ਭਾਸੈ ਤਹਾਂ ਭੀ ਨ ਬੇਧੀ ਚਾਹੀਯੇ॥ ਪੰਚ ਕਰਮ ਨਾਮ॥ ਰੇਚਨ੧ ਬਮਨ ੨ ਬਸ੍ਤੁਕਰਮ ੩ ਸਨੇਹਪਾਨ੪ ਨਸਜ ਕਰਮ ੫ ਇਨਮੈਂ ਸਿਰਾ ਬੇਧੇ ਨਹੀਂ ਕਛੁ ਚਿਕਨ ਭੋਜਨ ਕਰਾਇਕਰ ਵਾ ਯਵਾਂਗੂ ਪਿਲਾਇ ਕਰ ਸਿਰਾ ਬੇਧੀ ਚਾਹੀਯੇ। ਭੂਖੇ ਪਿਆਸੇ ਕੀ ਸਿਰਾ ਨ ਬੇਧੇ।ਅਤਿ ਸੀਤ ਮੈਂ ੧ ਅਤਿ ਗਰਮੀ ਮੈਂ ੨ ਦੁਰਦਿਨ ਮੈਂ ੩ ਅਤਿ ਪਵਨ ਵੰਤ ਦਿਨ ਮੈਂ ੪ ਸਿਰਾ ਬੇਧੇ ਨਹੀਂ ਜੋ**

ਬੰਧੈ ਤੋ ਅੰਗ ਸ੍ਵੇਦਤ ਕਰਕੇ ਵਾ ਅਗਨ ਤਪਤ ਕਰਕੇ ਨਿਰ ਬਾਤ ਮਕਾਨ ਮੈਂ ਸਿਰਾ ਬੇਧੇ ਵਾ ਜਲੌਕਾਦਿ ਕਰ ਰੁਧਰ ਹਰ ਲੇਵੇ ॥ ਇਤਜਰਬਃ ॥

ਅਥ ਜੋਤਕ ਮਤ ਬਰਜਤ ਅਬਰਜਤ ॥ ਛਪੈ ॥

ਮੇਖ ਪੀੜ ਰੁਜ ਕਰੈ ਕੁੰਭ ਦੁਖ ਮਿਥਨ ਹਤੇ ਤਿਯ ।
ਧਨ ਬਿਨਾਸ ਤਨ ਨਾਸ ਬਲੰ ਕੰਨਜਾਂ ਕਰ ਦੇਤਿਯ ।
ਤੁਲਾ ਤੁਲਜ ਦੁਖ ਜਾਨ ਇਮੇ ਜੋਤਕ ਮਤ ਭਾਖਤ ।
ਤਿਥਿ ਨਿਛੱਤ੍ਰ ਸ਼ੁਭਵਾਰ ਬੈਦ ਲਖ ਸ੍ਰੋਨਤ ਨਾਖਤ ।
ਰਿਕ੍ਤਾ ਤਿਥਿ ਰਵਿ ਭੌਮ ਸਨਿ ਔਮਾਵਸ ਦਿਨ ਅੰਤ ਭਨਿ । ਭਦ੍ਰਾ ਯੁਤ ਦਿਨ ਜਨਮ ਤਿਥਿ ਜਨਮ ਨਿਖਤ੍ਰ ਜਨਵਾਰ ਗਨ ॥ ੬੦ ॥

ਮੇਖ ਰਾਸ ਵਿਚ ਫਸਦ ਖੋਲ੍ਹੇ ਤਾਂ ਰੋਗ ਦੀ ਪੀੜਾ ਵਧੇ, ਕੁੰਭ ਵਿਚ ਦੁਖ ਪ੍ਰਾਪਤ ਹੋਵੇ, ਮਿਥਨ ਵਿਚ ਖੋਲ੍ਹੇ ਤਾਂ ਰੋਗੀ ਮਰ ਜਾਵੇ । ਧਨ ਸਰੀਰ ਦਾ ਨਾਸ ਕਰ ਦੇਵੇ, ਕੰਨਜਾਂ ਸਰੀਰ ਦਾ ਬਲ ਨਾਸ ਕਰ ਦਿੰਦੀਹੈ । ਤੁਲਾ ਵਿਚ ਦੁਖਸੁਖ ਸਮਾਨ ਹੀ ਹੈ, ਇਸਤਰਾਂ ਜਜੋਤਿਸ਼ ਦਾ ਮਤ ਕਹਿੰਦਾ ਹੈ । ਤਿਥਿ ਨਿਛਤ੍ਰ ਅਰ ਸ੍ਰੇਸ਼੍ਟ ਦਿਨ ਵੈਦ ਦੇਖਕਰ ਲਹੂ ਛੁਡਾਵੇ । ਰਿਕਤਾ ਤਿਥ ੪-੯-੧੪-ਐਤਵਾਰ ਮੰਗਲਵਾਰ ਅਰ ਸਨੀਚਰਵਾਰ ਅਰ ਅਮਾਵਸ ਅਰ ਦਿਨਦਾ ਅੰਤ ਅਰਥਾਤ ਸੰਧਯਾ । ਭਦ੍ਰਾ ਅਰ ਜਨਮ ਦਿਨ ਤੇ ਤਿਥੀ ਵਾਲਾ ਜਨਮ ਦਾ ਨਛਤ੍ਰ ਇਨ੍ਹਾਂ ਸਭਨਾਂ ਨੂੰ ਪਰਖ ਬਰਜ ਲਵੇ ॥ ੬੦ ॥

ਦੋਃ॥ ਜਨਮਲਗਨ ਸੰਕ੍ਰਾਂਤਦਿਨ ਔਰਮਸਾਂਤਨਿਹਾਰ॥
ਰਕ੍ਤ ਮੋਖ ਮਤਬੈਦਕਰ ਸੀਤਲ ਰਵਿ ਕਹਟਾਰ॥ ੬੧॥

ਜਨਮ ਲਗਨ ਸੰਕ੍ਰਾਂਤ ਦਾ ਦਿਨ ਅਰ ਮਸਾਂਤ ਦਾ ਦਿਨ ਦੇਖਕੇ । ਇਨ੍ਹਾਂ ਵਿਚ ਰਕਤ ਛੁਡਾਨਾ ਵੈਦ ਮਤ ਕਰੇ ਇਹ ਟਾਲ ਦੇਵੇ ॥ ੬੧ ॥

## ਲਹੂ ਕੱਢਣੇ ਯੋਗਜ ॥ ਦੋਹਰਾ ॥

ਬਾਤ ਰਕਤ ਬ੍ਰਿਨ ਬਾਦ ਕੁਚ ਬਿਧ੍ਰਦ ਅਰਬੁਦ ਰੀਬ।
ਪਿੜਕਾ ਕਰ ਪਦ ਬਿਖ ਪਰਸ ਅਰਸ ਸਿਲੀਪਦ ਪੀਬ ॥ ੬੨ ॥

ਇਨਾਂ ਦਾ ਲਹੂ ਛੁਡਾਨਾ ਉਚਿਤਹੈ ਕਿ ਬਾਤ ਰਕਤ ਵਾਲੇ ਦਾ ਬ੍ਰਿਨੀ ਦਾ, ਬਾਦ ਵਾਲੇ ਦਾ, ਕਚ ਰੋਗਦਾ ਅਥਵਾ ਕੁਚ ਕਹੀਏ ਪਾਰਸ ਪੀੜਾ ਵਾਲੇ ਦਾ, ਬਿਧ੍ਰਦੀ ਰੋਗ ਵਾਲੇ ਦਾ ਅਰਬੁਦ ਅਰ ਰੀਬੀ ਰੋਗ ਵਾਲੇ ਦਾ। ਪਿੜਕਾ ਵੰਤ ਦਾ ਹਥਾਂ ਪੈਰਾਂ ਵਿਚ ਬਿਆਧੀ ਵਾਲੇ ਦਾ ਵਿਖ ਸਪਰਸ਼ਵਾਲੇ ਦਾ, ਬਵਾ ਸੀਰ ਅਰ ਸਲੀਪਦ ਵਾਲੇ ਦਾ ਫਸਦ ਖੁਲ੍ਹਾ ਦੇਵੇ ॥ ੬੨ ॥

ਕਰਣ ਹੋਠ ਸਿਰਪਾਕ ਮੁਖ ਨੀਂਦ ਰਕਤ ਪਿਤਕੀਹ।
ਸਾਰੰਗਧਰਰਰ ਰੁਧਰਕਢ ਯਕ੍ਰਤਔਰ ਪਲੀਹ॥੬੩

ਕੰਨ, ਹੋਠ, ਸਿਰ ਅਰ ਮੂੰਹ ਦੇ ਪੱਕ ਜਾਣ ਵਾਲੇ ਦਾ ਅਰ ਜਿਸਨੂੰ ਨੀਂਦ ਬਹੁਤ ਆਉਂਦੀ ਹੋਵੇ ਉਸਦਾ ਤੇ ਰਕਤ ਪਿਤ ਵਾਲੇ ਦਾ। ਸਾਰੰਗ ਧਰ ਕਹਿ ਰਿਹਾ ਹੈ ਕਿ ਇਨਾਂ ਦਾ ਲਹੂ ਕੱਢੇ ਯਕ੍ਰਿਤ ਅਰ ਪਲੀਹ (ਤਿੱਲ) ਵਾਲੇ ਦਾ ਬੀ ॥ ੬੩ ॥

## ਕਢਨ ਦੇ ਸਮਯ

ਗ੍ਰੀਖਮ ਪਿਛਲੇ ਪਹਿਰ ਮੈਂ ਬਰਖਾ ਮੇਘ ਬਿਹੀਨ।
ਹਿਮਰਿਤ ਸਿਸਰ ਬਸੰਤ ਮੈਂ ਮਧਜ ਦੁਖ ਹਰੀ ਚੀਨ॥

ਗ੍ਰੀਖਮ ਰਿਤੂ ਵਿਚ ਪਿਛਲੇ ਪਹਿਰ, ਵਰਖਾ ਮੌਸਮ ਹੋਵੇ ਤਾਂ ਜਿਸ ਵਕਤ ਬੱਦਲ ਨਾ ਹੋਣ। ਹਿਮ ਰਿਤੂ, ਸਿਸਰਰਿਤੂ ਤਥਾ ਬਸੰਤ ਰੁਤ ਮੈਂ ਦੁਪਹਿਰ ਵੇਲੇ ਕੱਢੇ ॥ ੬੪ ॥

ਕਾਬਜ ॥ ਬਾਤ ਰਕਤ ਜੋ ਦੁਸ਼ਟ ਤਾਂਹਿ ਸਿੰਗੀ ਲਗ ਵਾਵੈ। ਪਿੱਤ ਦੁਸ਼ਟ ਕੋ ਜੋਕ ਦੁਸ਼ਟ ਕਫ ਤੂੰਬੀ ਗਾਵੈ। ਦੋਨ ਦੇਖਕਰ ਦੁਸ਼ਟ ਬਿਧੋ ਤੀਨੋ ਕਰ ਜੋਊ। ਤਹਾਂ

**ਬੇਧ ਨਸ ਬੇਧ ਰਕਤ ਮੰਦੀ ਕਢ ਸੋਊ ॥ ੬੫ ॥**

ਬਾਤ ਰਕਤ ਜੋ ਦੁਸ਼ਟ ਹੋਵੇ ਉਸਨੂੰ ਸਿੰਙੀਆਂ ਲਗਵਾ ਦੇਵੇ। ਪਿੱਤਦੀ ਦੁਸ਼ਟਤਾ ਪਰ ਜੋਕ ਅਰ ਕਫ ਦੁਸ਼ਟਤ ਹੋਵੇ ਤਾਂ ਤੂੰਬੀ ਲਗਾ ਦੇਵੇ। ਜੋ ਲਹੂ ਦੋ ਦੋਖਾਂ ਕਰਕੇ ਦੁਸ਼ਟਤ ਹੋਵੇ ਅਥਵਾ ਜੋ ਤ੍ਰਿਦੋਖ ਕਰਕੇ ਹੋਵੇ। ਉਸ ਜਗਾ ਵੈਦ ਨਾੜੀ ਛੇਧਨ ਕਰੇ ਅਰ ਮਾੜੀ ਰਕਤ ਕੱਢ ਦੇਵੇ ॥ ੬੫ ॥

## ਸ਼ਸਤ੍ਰ ਪ੍ਰਮਾਣ ॥ ਸ਼ੰਕਰ ॥

**ਸਿੰਗੀ ਹਰੇ ਦਸ ਆਂਗੁਰੀ ਅਰੁ ਹਾਥ ਲੌ ਲਖ ਜੋਕ। ਦੁਸ ਦੋਨ ਅੰਗੁਲ ਤੂੰਬਕਾ ਛੁਰਕੇਕ ਅੰਗੁਲ ਰੋਕ। ਸਰਬਾਂਗ ਸੋਧਨ ਹੇਤੁ ਛੇਦੇ ਸਿਰਾ ਬੇਦ ਮਹਾਨ। ਯਹਿ ਰੀਤ ਸਾਰੰਗਧਰ ਭਨੈ ਅਬ ਉਮਰਕੋ ਸੁਨ ਗਜਾਨ ॥ ੬੬ ॥**

ਸਿੰਙੀ ਦਸਾਂ ਅੰਗੁਲੀਆਂ ਤਕ ਲਹੂ ਕੱਢਦੀ ਹੈ ਹਥ ਪ੍ਰਮਾਣ ਤਕ ਜੋਕ ਲਹੂ ਖਿੱਚਦੀ ਹੈ। ਬਾਰਾਂ ਅੰਗੁਲੀ ਤਕ ਤੂੰਬੀ ਤੇ ਉਸਤ੍ਰੇ ਨਾਲ ਪੱਛ ਕੀਤੇ ਜਾਣ ਤਾਂ ਇਕ ਉਂਗਲੀ ਤਕ ਦਾ ਲਹੂ ਖਿੱਚਦਾ ਹੈ। ਸਾਰੇ ਅੰਗਾਂ ਦੇ ਸੋਧਨ ਅਰਥਾਤ ਲਹੂ ਸੁਧ ਕਰਨ ਵਾਸਤੇ ਨਾੜੀ ਦਾ ਬੇਧਨ ਚਤੁਰ ਵੈਦ ਕਰੇ ਤਾਂ ਚੰਗਾ ਹੈ। ਇਹ ਰੀਤੀ ਸਾਰੰਗਧਰ ਦੀ ਹੈ ਅਬ ਆਯੂ ਦਾ ਬੀ ਗਜਾਨ ਸੁਨੋ॥

## ਅਥੋਕਤ ॥ ਸੋ: ॥

**ਖੋੜਸ ਬਰਸ ਪਰੰਤ ਭੀਤਰ ਸੱਤਰ ਬਰਸ ਕੇ। ਕਾਢੇ ਰੁਧਰ ਦੁਖੰਤ ਚੌਥ ਆਧ ਵਾ ਪ੍ਰਸਥ ਭਰ ॥ ੬੭॥**

ਸੋਲਾਂ ਵਰਖਾਂ ਤੇ ਉਪਰ ਦੇ ਦਾ ਅਰ ਸੱਤਰਾਂ ਸਾਲਾਂ ਦੇ ਅੰਦਰ ਦੇ ਦਾ ਦੁਖਤ ਲਹੂ ਕੱਢ ਦੇਵੇ। ਚੌਥਾ ਹਿਸਾ * ਪ੍ਰਸਥ ਦਾ ਯਾ ਅੱਧਾ ਅਥਵਾ ਪੂਰਾ

*ਇਸ ਲਹੂ ਪ੍ਰਯੋਗ ਵਿਚ "ਪ੍ਰਸਥ" ਤੇਰਾਂ ਤੋਲੇ ਦਾ ਲਿਆ ਜਾਂਦਾ ਹੈ ੬੪ ਤੋਲੇ ਦਾ ਨਹੀਂ। ਨਾਲੇ ੬੪ ਤੋਲੇ ਦਾ ਪ੍ਰਸਥ, ਤੇ ੧੩ ਤੋਲੇ ਖੁਸਤ ਇਉਂ ਲਿਖਿਆ ਜਾਂਦਾ ਹੈ ॥

ਪ੍ਰਸਤ ਛਰ ॥ ੬੭ ॥

ਸ਼ੰਕਰ ॥ ਪਿਖ ਚੌਬ ਕ੍ਰਿਸ਼ਨਾ ਪੱਖ ਕੀ ਉਪਰੰਤ ਰਕਤ ਨਿਕਾਲ। ਅਰ ਨਾਰਿ ਛਾਯਾ ਰਾਖਲੀਜੈ ਸੰਗਭੀ ਤਿਹਿ ਟਾਲ। ਕੁਛ ਖਾਯ ਭੋਜਨ ਘਰ ਇਕਾਂਤਹਿ ਪਵਨ ਜਾ ਮਹਿ ਨਾਹਿ। ਫਿਰਿ ਖਾਯ ਰੋਟੀ ਸ਼ਹਿਤ ਸੋਂ ਬਿਚ ਮਿਰਚ ਕਾਲੀ ਤਾਹਿ ॥ ੬੮ ॥

ਦੇਖਕੇ ਕ੍ਰਿਸ਼ਨਾ ਪੱਖ ਦੀ ਚੌਥ ਨੂੰ ਉਪਰੰਤ ਫਿਰ ਰਕਤ ਕੱਢੇ। ਅਰ ਇਸਤ੍ਰੀ ਦੀ ਛਾਯਾ (ਪੜਛਾਵੇਂ) ਦੀ ਰਖਜਾ (ਪਰਹੇਜ਼) ਕਰੈ ਅਰ ਇਸਦੀ ਸੰਗਤ ਭੀ ਬਰਜ ਦੇਵੇ। ਕੁਛਕ ਭੋਜਨ ਖਾਕੇ ਇਕਾਂਤ ਘਰ ਵਿਚ ਜਿਸ ਵਿਚ ਪਵਨ ਨਾ ਪ੍ਰਵੇਸ਼ ਕਰਸਕੇ ਕਿੰਤੂ ਨਿਰਬਾਤ ਤੇ ਨਵੇਕਲਾ ਸਥਾਨ ਹੋਵੇ। ਕੱਢਕੇ ਫਿਰ ਸ਼ਹਤ ਨਾਲ ਰੋਟੀ ਖੁਲਾਵੇ ਪਰ ਉਸ ਵਿਚ ਕੁਛ ਕਾਲੀ ਮਿਰਚ ਭੀ ਮਿਲਾ ਲਵੇ ॥ ੬੮ ॥

## ਲਹੂ ਦੇ ਪੱਥ

ਅਰ ਨੀਂਦ ਥੋੜੀ ਕਰੈ ਥੋੜਾ ਬਾਹਰ ਭੀਤਰ ਜਾਯ।
ਨਹ ਖਾਯ ਸੀਤਲ ਬਸ੍ਤੁਕੋ ਨਹ ਕਾਂਯ ਮਲਮਲਨ੍ਹਾਯ।
ਨਹ ਬੈਠ ਹੈ ਬਿਖਮਾਸਨੈ ਭਯ ਸ਼ੋਕ ਚਿੰਤ ਨ ਧਾਰ।
ਨਹਿਸਾਗ ਖਾਰਾ ਭਖੇਂ ਖੱਟਾ ਔ ਨ ਰੱਜ ਅਹਾਰ॥੬੯

ਅਰ ਨਿੰਦ੍ਰਾ ਥੋੜੀ ਕਰੇ, ਬਾਹਰ ਅੰਦਰ ਥੋੜਾ ਜਾਵੇ ਆਵੇ। ਠੰਢੀਆਂ ਚੀਜ਼ਾਂ ਨਾ ਖਾਵੇ ਅਰ ਨਾ ਮਲ ਮਲਕੇ ਸ਼ਨਾਨ ਹੀ ਕਰੇ। ਅਰ ਨਾ ਬਿਖਮ ਆਸਨ ਪਰ ਹੀ ਬੈਠੇ, ਭਯ ਸ਼ੋਕ ਅਰ ਚਿੰਤਾ ਭੀ ਨਾ ਧਾਰੇ।ਨਾ ਸਾਗ ਤੇਖਾਰੀ ਪਦਾਰਥ ਖਾਵੇ ਅਰ ਖੱਟਾ ਤੇ ਰੱਜ ਹੋਏ ਪਰ ਫਿਰ ਰੱਜਕੇ ਇਹਭੀਨਾ ਖਾਵੇ ॥

ਦਿਨ ਸਾਤ ਵਾ ਦਸ ਚੌਦ ਅਥਵਾ ਕਰੋ ਤਾਂਕੀ ਰੱਖਜ॥
ਘ੍ਰਿਤ ਖੰਡ ਦੂਧ ਰੁ ਚੂਰਮਾ ਮਖਨੀ ਸਿਤਾ ਪੁਨ ਭੱਖਜ।
ਲੈ ਦਾਖ ਖੋਪਾ ਔ ਬਿਦਾਮ ਸੁ ਮਗਜ ਪਿਸਤਾ ਦੇਖ।

**ਨਿਤ ਖਾਇ ਰੋਟੀ ਸਾਰੰਗਧਰ ਕਹੈ ਅਬ ਰੀਤ ਸੁਸ੍ਰੂਤ ਪੇਖ॥ ੧੦ ॥**

ਸਤ ਦਿਨ ਵਾ ਦਸ ਅਥਵਾ ਚੌਦਾਂ ।ਦਨ ਤਾਂਈ ਇਸਦੀ ਰਖਯਾ ਕਰੇ। ਘੇਉ ਖੰਡ ਦੁੱਧ ਤੇ ਬੂਰਮਾ ਮੱਖਣ ਮਿਸਰੀ ਇਹ ਖਾਵੇ। ਦਾਖ,ਨਲਿਏਰ,ਬਾਦਾਮ ਦੀ ਗਿਰੀ ਤੇ ਮਗਜ਼ ਪਿਸਤਾ। ਇਨਾਂ ਨਾਲ ਨਿਤ ਰੋਟੀ ਖਾਵੇ ਇਸ ਪ੍ਰਕਾਰ ਸਾਰੰਗਧਰ ਦਾ ਮਤ ਹੈ, ਅਬ ਸੁਸ੍ਰੂਤ ਦੀ ਰੀਤੀ ਬੀ ਲਿਖਦੇ ਹਾਂ ॥ ੧੦ ॥

**ਜਬ ਰੁਧਰ ਨਰ ਕਢਵਾਯ ਲੇਵੇ ਤਜੈ ਇਤਨੇ ਕਾਮ।**
**ਦਿਨ ਸੈਨ ਮੈਥੁਨ ਬਰਤ ਖੇਚਲ ਕੋਪ ਆਤਪ ਠਾਮ।**
**ਜਲ ਤਰਨ ਸੇਵਾ ਵਾਕ ਕੌੜਾ ਪਾਠ ਪਾਠ ਪਢਾਨਾਤਜ**
**ਦੁਸ਼ਟ ਬਾਹਨ ਅੰਨ ਖੋਟਾ ਰੱਖ ਮਾਸ ਪ੍ਰਮਾਨ॥ ੧੧ ॥**

ਜਦੋਂ ਮਨੁਖ ਖੂਨ ਕਢਵਾ ਲਵੇ ਇਤਨੇ ਕੰਮ ਫਿਰ ਤਿਆਗਦੇਵੇ। ਦਿਨ ਦਾ ਸੌਣਾ, ਭੋਗ ਵਿਲਾਸ, ਬ੍ਰਤ,ਕਸਰਤ,ਕ੍ਰੋਪ,ਧੁਪ। ਜਲਦਾ ਤਰਨਾ,ਮਿਹਨਤ ਕਰਨੀ,ਕੌੜੇ ਬਚਨ,ਪੜ੍ਹਨਾ ਪੜ੍ਹੌਣਾ। ਦੁਸ਼੍ਰ ਸਵਾਰੀਆਂ ਪਰ ਚੜ੍ਹਨਾ ਅਰ ਖੋਟਾ ਭੋਜਨਇਹ ਰਖਯਾ ਇਕ ਮਹੀਨੇ ਤਕ ਕਰੇ॥ ੧੧ ॥

## ਅਬ ਸਿਰਾ ਛੇਦਨ ਸਿਖਯਾ ਪ੍ਰਕਾਰ॥

**ਜਬ ਚਹੇ ਸੀਖਾ ਵੈਦ ਕੋ ਸ਼ੁਭ ਨਸਾ ਛੇਦਨ ਰੀਤ।**
**ਮ੍ਰਿਤ ਮੀਨ ਏਕ ਮੰਗਾਯ ਲੇਵੇ ਸੂੱਛ ਕੋਮਲ ਚੀਤ।**
**ਤਿਸ ਮਾਸ ਮੈਂ ਜੋ ਰੇਖ ਭਾਸੇ ਤਾਹਿ ਨਿਸਤਰ ਲਾਯ।**
**ਫਿਰ ਆਕਕੇ ਅਰੁ ਢਾਕ ਬਟਕੇਲਇਪਾਤਮਗਾਯ।੧੨**

ਜਦੋਂ ਵੈਦ ਸਿਖਯਾ ਚਾਹੇ ਨਾੜੀ ਬੰਧਨ ਦੀ ਯਕਤੀ ਨੂੰ। ਤਾਂ ਮਰੀ ਹੋਈ ਇਕ ਮਛੀ ਮੰਗਾ ਲਵੇ ਸ੍ਰਛ ਅਰ ਕੋਮਲ ਚਿਤ ਨਾਲ ਅਰਥਾਤ ਕਿਰਕ ਨਾ ਕਰੇ। ਤਿਸਦੇ ਮਾਸ ਵਿਚ ਜੋ ਰੇਖਾ ਨਜ਼ਰ ਆਉਂਦੀਆਂ ਹਨ ਤਿਨਾਂ ਪਰ ਨਸਤਰ ਲਗਾਵੇ। ਫਿਰ ਅੱਕ ਅਥਵਾ ਢੱਕ ਦੇ ਤੇ ਬੋਹੜ ਦੇ ਪਤ੍ਰ ਮੰਗਾ ਲਵੇ॥ ੧੨ ॥

ਤਿਨ ਰੇਖ ਦੇਖੀ ਦੈ ਕੁਠਾਰੀ ਹਾਥ ਠਹਰੇ ਜੌਨ। ਤਬ ਜਾਯ ਬੇਧੇ ਸਿਰਾ ਕੋ ਕਰ ਤਾਹ ਡੋਲੇ ਤੌ ਨ। ਇਸ ਰੀਤ ਕੇ ਅਭ੍ਯਾਸ ਬਿਨ ਜਿਹ ਨਸਾ ਛੇਦੀ ਬੈਦ। ਯਮ ਰਾਜ ਕੋ ਵਹੁ ਦੂਤ ਜਾਨੋ ਕਰੈ ਜੀਵਨ ਕੈਦ॥ ੧੩॥

ਤਿਨਾਂ ਵਿਚ ਰੇਖਾ ਦੇਖਕੇ ਨਸਤ੍ਰ ਲਗਾਵੇ ਇਸ ਤਰਾਂ ਜਦ ਹੱਥ ਠਹਰ ਜਾਵੇ। ਤਦ ਫਿਰ ਨਾੜੀ ਬੇਧਨ ਕਰੇ ਤਾਂ ਤਿਸਦਾ ਹੱਥ ਨਹੀਂ ਡੋਲਦਾ। ਇਸ ਪ੍ਰਕਾਰ ਦੇ ਅਭ੍ਯਾਸ ਤੋਂ ਬਿਨਾਂ ਜੇ ਨਾੜੀ ਵੈਦ ਛੇਦਨ ਕਰੇ। ਉਹ ਵੈਦ ਨਹੀਂ ਕਿੰਤੂ ਯਮਰਾਜ ਦਾ ਦੂਤ ਹੈ ਜੀਵਾਂ ਨੂੰ ਦੁਖੀ ਕਰਦਾ ਹੈ॥ ੧੩॥

ਦੋਃ॥ ਯਾਤੇਪ੍ਰਿਥਮੇਬੈਦਬਰ ਸ਼ਸਤ੍ਰ ਕਰਮਕਰਭ੍ਯਾਸ। ਸੁਸ੍ਰਿਵੇਧ ਤਬ ਕਰ ਸਕੈ ਪਾਵੈ ਧਨ ਜਸ ਰਾਸ॥੧੪॥

ਇਸਤੇ ਪੈਹਲੇ ਸ੍ਰੇਸ਼ਟ ਵੈਦ ਸ਼ਾਸਤ੍ਰ ਕਰਮ ਦਾ ਪੂਰਾਪੂਰਾ ਅਭਿਆਸ ਕਰੇ। ਜਿਸਤੇ ਸ੍ਰੇਸ਼ਟ ਫਸਦ ਖੋਲ੍ਹ ਸਕੇ ਫਿਰ ਓਹ ਧਨ ਅਰ ਬਹੁਤਾ ਜਸ ਪ੍ਰਾਪਤ ਕਰ ਸਕਦਾ * ਹੈ॥ ੧੪॥

## ਵੇਧਨ ਸਮਯ ਕਰਤੱਬ

ਇਸ਼ਟ ਦੇਵ ਨਿਜ ਸਿਮਰ ਕਰ ਗਹੇ ਕੁਠਾਰੀ ਹਾਥ। ਰੋਗੀ ਕਾ ਮੁਖ ਫੇਰ ਨਸ ਛੇਦੇ ਸੌਜ ਸਭ ਸਾਥ॥ ੧੫॥

ਆਪਣਾ ਇਸ਼ਟ ਦੇਵਤਾ ਸਿਮਰ ਕਰਕੇ ਨਸਤ੍ਰ ਹੱਥ ਵਿਚ ਪਕੜੇ। ਨਸਤ੍ਰ ਵਲੋਂ ਰੋਗੀ ਦਾ ਮੂੰਹ ਮੁੜਾ ਕੇ ਸਭ ਸਮਗ੍ਰੀ ਪਾਸ ਜਰੂਰਤ ਦੀ ਰਖਕੇ ਫਿਰ ਨਸਤ੍ਰ ਚਲਾਵੇ॥ ੧੫॥

ਬਚਨ ਕਾ॥ ਇਹਾਂ ਸਭ ਸਮੱਗ੍ਰੀ ਰੁਧਰ ਨਿਕਾਸਨੇ ਕੀ ਪਾਸ ਰਖਲੇਵੇ ਬਸਤ੍ਰ, ਪਟਕਾ, ਅੰਤਰਬੰਧਨੀਯ, ਪਾਨੀ, ਸਨੇਹ, ਭਸਮ, [illegible]ਦੂ, ਅਗਨਿ, ਸ਼ਰਬਤ, ਗੇਰੂ

* ਇਸ ਕਰਕੇ ਅਜਕਲ [illegible]ਟਰ ਪਾਸ ਲੈਕੇ ਅਨੰਦ ਭੋਗਦੇ ਹਨ।

ਇਤਯਾਦਿਕ ਸਰਬ ਵਸਤੂ ਪਾਸ ਰਖੇ॥ ਇਤਯਰਬ॥

ਅਬ ਨਿਸਤਰ ਪ੍ਰਮਾਨ ॥ ਦੋਹਰਾ ॥

ਨਿਸਤਰ ਕੇ ਲਖ ਭੇਦ ਤ੍ਰੈ ਏਕ ਬ੍ਰੀਹ ਮੁਖ ਤੁਲਯ।
ਦੁਤੀਅਰਧਯਵ ਸਰਸ ਧਰ ਤ੍ਰਿਤੀ ਕਚਮੁਖੀਕੁਲਯ॥

ਨਸਤ੍ਰ ਦੇ ਤਿੰਨ ਭੇਦ ਹਨ ਇਕ ਧਾਨ ਦੇ ਮੂੰਹ ਸਮਾਨ। ਦੂਸਰੀ ਅੱਧੇ ਜੌਂ ਸਮਾਨ ਅਰ ਤੀਸਰੀ ਕੇਸਦੇ ਮੂੰਹ ਸਮਾਨ ਅਰਥਾਤ ਬਾਲ ਵਰਗੀ॥੧੬॥

ਜਹ ਮਾਸਲ ਤਨਮਧਯ ਨਸ ਤਹਬ੍ਰਿਹਿ ਮੁਖੀਲਗਾਯ।
ਲਸੈ ਜੁਕੀਕਸ ਪਰ ਸਿਰਾ ਤਹਾ ਯੁਵਾਰਧਚਾਯ॥੧੧

ਜਿਥੇ ਸਰੀਰ ਮਾਸ ਮਈ ਹੈ ਤਿਸ ਵਿਚ ਬ੍ਰੀਹੀ ਮੁਖ ਨਸਤ੍ਰ ਲਗਾਵੇ। ਜਿਸ ਜਗਾ ਹਡਾਂ ਪਰ ਨਾੜੀਆਂ ਲਸਕਨ, ਤਿਸ ਜਗਾ ਅੱਧੇ ਜੌਂ ਜੇਹੀ ਚਲਾਵੇ॥ ੧੧ ॥

ਦ੍ਰਿਗ ਅਧਰਾਦਿਕ ਮੈਂ ਸਿਰਾ ਸੂਖਮ ਰੂਪ ਨਿਹਾਰ।
ਕਵਿ ਸੀਤਲ ਕਹਿ ਤਾਂਹਿ ਬਲ ਕਚ ਮੁਖ ਨਿਸਤਰ ਮਾਰ॥ ੧੮ ॥

ਨੇਤ੍ਰ ਹੋਠ ਅਰ ਸੂਖਮ ਨਾੜੀਆਂ ਵੇਖਕੇ। ਕੇਸ ਮੁਖੀ ਨਸਤ੍ਰ ਮਾਰਨੀ ਚਾਹੀਦੇ ॥ ੧੮ ॥

ਕਾਬਯ ॥ ਰਕਤ ਨਿਕਾਲਨ ਕਾਲ ਪ੍ਰਿਥਮ ਲੰਬੀਭੁਜ ਧਰਿਯੇ। ਅੰਗੁਲ ਚਾਰ ਪ੍ਰਮਾਨ ਬਾਂਧ ਨਾਰੀ ਛਿਦ ਕਰਿਯੇ। ਦੀਜੈ ਲਾਟੂਹਾਥ ਰੁਗੀਵਹੁਫੇਰਤਜਾਵੈ। ਅਬ ਸੁਨਿਯੇ ਨਸ ਨਾਮ ਪੰਚ ਲਖ ਬੈਦ ਬਿਧਾਵੈ ॥ ੧੯॥

ਲਹੂ ਕਢਨਦੇ ਵਕਤ ਪੈਹਲੇ ਬਾਂਹ ਲੰਬੀ ਕਰਵਾਵੇ। ਚਾਰ ਅੰਗੁਲੀ ਪ੍ਰਮਾਣ ਤੋਂ ਅਗੋਂ ਬਨੑਕੇ ਫਿਰ ਨਾੜੀ [illegible] ਕਰੇ। ਅਰ ਹਥ ਵਿਚ ਲਾਟੂ ਦੇਵੇ ਰੋਗੀ ਉਸਨੂੰ ਫੇਰੀ ਜਾਵੇ। ਅਬ ਨਾ[illegible]ਆਂ ਦੇ ਨਾਮ ਸੁਨੋਏ ਇਨਾਂ ਪੰਜਾਂ ਨੂੰ ਦੇਖਕੇ ਵੈਦ ਬੇਧਨ ਕਰੇ ॥ ੧੯ ॥

## ਅਬ ਪੰਚ ਨਾਰੀ ਨਾਮ ॥ ਕਾਬਜ ॥

**ਸਿਰਾ ਊਰਧਨੀ ਨਾਮ ਅਰਕ ਕੇ ਅੰਤਰ ਪਾਸੇ। ਕਹੇ ਯੁਨਾਨੀ ਆਮ ਨਸਾ ਕੀਫਾਲ ਜ਼ੁਬਾਂ ਸੇ। ਛੇਦੇ ਤਿਸੇ ਹਕੀਮ ਲਹੂ ਸਿਰ ਕਾ ਸਭ ਆਵੈ। ਔਰ ਤਾਪ ਨਰਸਿੰਘ ਰੋਗ ਕਰਣਾਦਿਕ ਜਾਵੈ ॥ ੮੦ ॥**

ਸਿਰਾ ( ਨਾੜੀ ) "ਉਰਧਨੀ" ਨਾਮ ਅਰਕਦੇ ਅੰਦਰ ਦੇ ਪਾਸੇ ਹੈ। ਇਸੇ ਨੂੰ ਯੁਨਾਨੀ ਮਤ ਵਾਲੇ ਆਮ "ਕੀਫਾਲ" ਜ਼ਬਾਨ ਤੋਂ ਕਹਿੰਦੇ ਹਨ। ਇਸਨੂੰ ਹਕੀਮ ਵੈਦ ) ਬੇਧਨ ਕਰੇ ਤਾਂ ਸਿਰਦਾ ਸਭ ਲਹੂ ਇਸ ਨਾਲ ਆਉਂਦਾਹੈ। ਅਰ ਹੋਰ ਨ੍ਰਸਿੰਘ ਨਾਮਦਾ ਤਾਪ ਅਤ ਕੰਨਾਂ ਆਦਿਦ ਰੋਗ ਬੀ ਜਾਂਦੇ ਹਨ ॥ ੮੦ ॥

**ਤਾਸ ਤਲੇ ਹੈ ਦੂਜ ਨਾਮ ਲਖ ਬਿਗੂਹਿ ਸਰਤਾ। ਅਕਹਲ ਹਫਤਮਦਾਮ ਨਾਮ ਯਵਨਾਨੀ ਰਰਤਾ । ਸਾਰੇ ਤਨ ਕਾ ਲਹੂ ਖਿੰਚ ਯੇ ਪਲ ਮੇਂ ਲੇਵੈ। ਕਰੇ ਰੋਗ ਸਭ ਨਾਸ ਦੁਸ਼ਟ ਕੁਸ਼ਟਾਦਿਕ ਜੇਵੈ ॥ ੮੧ ॥**

ਤਿਸਦੇ ਹੇਠ ਦੂਜੀ ਨਾੜੀ ਹੈ ਤਿਸ ਦਾ ਨਾਮ "ਬਿਗੂਹ ਸਰਤਾ" ਹੈ "ਅਕਹਲ ਹਫਤੰਦਾਮ" ਇਹ ਨਾਮ ਯੂਨਾਨੀ ਵਾਲੇ ਕਹਿੰਦੇ ਹਨ। ਇਹ ਸਾਰੇ ਸਰੀਰ ਦਾ ਲਹੂ ਇਕ ਛਿਨ ਵਿਚ ਖਿਚ ਲਿਆਉਂਦੀ ਹੈ। ਇਹ ਸਭ ਰੋਗ ਕੁਸ਼ਟ ਆਦਿ ਜਿਤਨੇ ਹਨ ਉਨਾਂ ਨੂੰ ਨਾਸ ਕਰਦੀ ਹੈ ॥ ੮੧ ॥

**ਅਧਾ ਸੇਧਨੀ ਤੀਜਿ ਤਾਂਹਿ ਕੇ ਤਲੇ ਪਛਾਨੋ । ਬੋਲਤ ਬਾਦ ਸਲੀਕ ਮਤੇਯੁਵਨਾਨਿ ਮਿਲਾਨੋ। ਛਾਤੀਪਸਲੀ ਸੂਲ ਦੁਖਦ ਪੁਨ ਹਿ੍ਰਦੇ ਮੇਂ ਜੋ ਹੈ। ਤਾਕੋ ਬੇਧੇ ਜਾਤ ਔਰ ਬਾਦਾਦਿਕ ਖੋਹੈ ॥ ੮੨ ॥**

ਤਿਸਦੇ ਹੇਠ "ਅਧਾ ਸੇਧਨੀ" ਤੀਸਰੀ ਪਛਾਨਲਵੋ। ਇਸਨੂੰ "ਬਾਦ ਸਲੀਕ" ਯੂਨਾਨੀ ਮਤ ਵਾਲੇ ਆਖਦੇ ਹਨ। ਇਸ ਨਾਲ ਛਾਤੀ ਤੇ ਪਸਲੀ

ਦਾ ਸੂਲ (ਜਾਤੁਲ ਜੰਬ, ਹੋਰਭੀ ਜੋ ਦੁਖ ਹ੍ਰਿਦਯ ਵਿਚ ਹੋਣ ਵਾਲੇ ਹਨ। ਇਸ ਦੇ ਬੇਧਨ ਕਰਨੇਕਰਕੇ ਜਾਂਦੇਹਨ ਹੋਰ ਬਾਦ ਆਦਿਕ ਬੀ ਨਾਸਹੁੰਦੇ ਹਨ॥੮੨

ਅਧਾ ਸੋਧਨੀ ਜੌਨ ਤੌਨਕੀ ਹੈ ਇਕ ਸ਼ਾਖਾ । ਖੁਦ੍ਰਾ ਨਾਮ ਉਚਾਰ ਦੂਬਤੀ ਯਮਨੀ ਭਾਖਾ। ਉਦਰ ਰੋਗ ਪਰ ਬੈਦ ਨਸਾ ਚੌਥੀ ਯਹਿ ਟੁੱਕੇ। ਗ੍ਰਹਨੀ ਮੂਤ ਬਿਕਾਰ ਏਕ ਪਲ ਮੈਂ ਸਭ ਲੁੱਕੇ ॥ ੮੩ ॥

ਇਹ ਜੋ "ਅਧਾ ਸੋਧਨੀ" ਨਾੜੀ ਕਹੀ ਹੈ ਤਿਸ ਦੀ ਇਕ ਇਹ ਸ਼ਾਖ ਹੈ। ਇਸਦਾ ਨਾਮ ਖੁਦ੍ਰਾ ਆਖਦੇ ਹਨ ਅਰ "ਦੂਬਤੀ" ਇਸਨੂੰ ਯਵਨ ਭਾਖਾ ਵਿਚ ਭਾਖਦੇ ਹੈਂ । ਪੇਟਦੇ ਰੋਗਾਂ ਵਾਸਤੇ ਹਕੀਮ ਇਸ ਚੌਥੀ ਨਾੜੀ ਨੂੰ ਬੇਧਨ ਕਰੇ । ਸੰਗ੍ਰਹਨੀ ਅਰ ਮੂਤ੍ਰ ਦੇ ਬਿਕਾਰ ਇਹ ਸਭ ਇਕ ਪਲ ਮਾਤ੍ਰ ਵਿਚ ਇਹ ਨਾਸ ਕਰਦੀ ਹੈ ॥ ੮੩ ॥

ਪੰਚਮ ਬਾਤ ਸਲੀਕ ਦੂਬਤੀ ਬੀਚ ਬਖਾਨੀ । ਮੋਟੀ ਸੀ ਨਸ ਏਕ ਕੁਸ਼ਟ ਕੀ ਘਾਤੀ ਠਾਨੀ। ਕੁਸ਼ਟ ਘਨੀ ਤਿਹ ਨਾਮ ਯਾਹਿ ਕਰਿ ਰਿਖੀ ਉਚਾਰਤ। ਚਾਤੁਰ ਬੈਦ ਨਿਹਾਰ ਪੰਚ ਨਸ ਲਹੂ ਨਿਕਾਰਤ ॥ ੮੪ ॥

ਪੰਚਮੀ ਬਾਤਸਲੀਕ ਦੂਬਤੀਦੇ ਵਿਚਕਾਰ ਕਹੀ ਹੈ। ਇਹ ਇਕ ਮੋਟੀ ਜੇਹੀ ਨਸਾਹੈ ਪਰ ਇਹ ਕੁਸ਼ਟਦਾ ਨਾਸ ਕਰਨ ਹਾਰੀ ਕਹੀ ਹੈ।"ਕੁਸ੍ਟਘਨੀ" ਇਸ ਤਰਾਂ ਕਰਕੇ ਤਿਸਦਾ ਨਾਮ ਰਿਸ਼ੀਜਨ ਉਚਾਰਦੇ ਹਨ । ਚਤੁਰ ਵੈਦ ਦੇਖ ਕੇ ਇਨਾਂ ਪੰਜਾਂ ਨਸਾਂ ਦਾ ਲਹੂ ਕਢਦੇ ਹਨ ॥ ੮੪ ॥

ਦੋ: ॥ਇਤ੍ਯਾਦਿਕ ਨਸ ਬੇਧਨੀ ਤਨ ਮੈਂ ਹੈ ਸਤਪੰਚ। ਇਹਾਂ ਨ ਭਾਖੀ ਔਰ ਹਮ ਗ੍ਰੰਥ ਬ੍ਰਿਧ ਭੈ ਸੰਚ ॥ ੮੫ ॥

ਇਤ੍ਯਾਦਿਕ ਨਸਾਂ ਬੇਧਨੇ ਜੋਗ ਸਰੀਰ ਵਿਚ ਪੰਜਸੈ ਹੈਨ। ਪਰ ਇਸ ਜਗਾ ਨਹੀਂ ਕਹੀ ਕਿਉਂਕਿ ਸਾਨੂੰ ਗ੍ਰੰਥਦੇ ਵਧ ਜਾਣੇਦਾ ਭਯ ਹੋਯਾਹੈ॥੮੫

ਅਬ ਦੁਸ਼ਟ ਬੇਧ ਪ੍ਰਕਾਰ ॥ ਭੁਜੰਗ ॥

ਚਲੈਂ ਧਾਰ ਟੂਟੀ ਕਿ ਭੌ ਬੁੰਦ ਬੁੰਦੰ। ਪੁਨਾ ਦੈ ਕੁਠਾਰੀ
ਭਵੈ ਤੌ ਅਮੁੰਦੰ। ਲਹੂ ਧਾਰ ਤੌ ਭੀ ਚਲੈ ਜੌ ਨ ਚੰਗੀ।
ਮਲੈ ਲੂਨ *ਰਾਮਾ ਕੁਟਾ ਤੀਨ ਮੰਗੀ ॥ ੯੬ ॥

ਧਾਰਾ ਟੁੱਟੀ ਫੁਟੀ ਚਲੇ ਜਾਂ ਬੂੰਦ ਬੂੰਦ ਹੋਕਰ ਬਹੇ। ਤਾਂ ਉਸਪਰ ਫਿਰ ਨਸਤ੍ਰ ਮਾਰੇ ਤਾਂ ਚੰਗੀ ਹੋਵੇ। ਫਿਰ ਬੀ ਜੇਕਰ ਲਹੂਦੀ ਧਾਰਾ ਚੰਗੀ ਨਾ ਤੁਰੇ। ਤਾਂ ਉਸਪਰ ਲੂਣ ਗੇਰੀ ਅਰ ਤ੍ਰਿਕੁਟਾ ਮਿਲਾਕੇ ਮਲੇ ॥ ੯੬ ॥

ਨਹੀਂ ਖਾਰ ਲੈ ਤੇਲ ਸੋ ਤਾਂ ਮਿਲਾਵੈ। ਕਿਧੋ ਹੇਤ ਕੋਊ
ਲਹੂ ਨਾਹ ਆਵੈ। ਪਰੇ ਸੋਜ ਭਾਰੀ ਬਡੋ ਦੁੱਖ ਦੇਵੈ।
ਤਬੈ ਬੈਦ ਦਾਰੂ ਤਹਾਂ ਝੱਟ ਸੇਵੈ ॥ ੯੭ ॥

ਨਹੀਂ ਤਾਂ ਜੌਖਾਰ ਲੈਕੇ ਤੇਲ ਨਾਲ ਮਿਲਾਕੇ ਮਲੇ। ਜੇ ਕਿਸੀ ਕਾਰਨ ਕਰਕੇ ਲਹੂ ਨਾਂ ਆਵੇ। ਉਸਪਰ ਭਾਰੀ ਸੋਜਾ ਪੈ ਜਾਵੇ ਤੇ ਬੜਾ ਦੁਖ ਵਧੇ। ਤਦ ਉਸਪਰ ਵੈਦ ਫਿਰ ਝਟਾਪਟ ਇਹ ਦਾਰੂ ਕਰੇ ॥ ੯੭ ॥

ਨਿਸਾ ਸੱਕਮੈਦਾ ਮਸਰ ਦਾਲ ਚੂਨੰ। ਕਿ ਗੋਧੂਮ
ਆਟਾ ਰਲਾਵੈ ਨ ਊਨੰ। ਲਵੈ ਕ੍ਵਾਰ ਗੁੱਦਾ ਭਲੇ ਭੂਨ
ਦੂਨਾ। ਭਿਲੇ ਤੇਲ ਮੀਠਾ ਧਰੇ ਆਗ ਭੂਨਾ ॥ ੯੮ ॥

ਕਿ:–ਹਲਦੀ ਮੈਦਾਸਕ ਮਸਰਾਂ ਦੀ ਦਾਲ ਦਾ ਆਟਾ। ਅਥਵਾ ਕਣਕ ਦਾ ਆਟਾ ਮੇਲ ਲਵੇ ਖਾਲੀ ਨਾ ਰਖੇ। ਅਰ ਕੁਆਰ ਦਾ ਗੁੱਦਾ ਚੰਗੀ ਤਰਾਂ ਭੁੱਨਕੇ ਦੂਣਾ ਲਵੇ। ਫਿਰ ਉਸ ਵਿਚ ਮਿੱਠਾ ਤੇਲ ਮਿਲਾਕੇ ਕੁਛ ਅੱਗ ਪਰ ਧਰੇ ਤੇ ਸੇਕੇ ॥ ੯੮ ॥

ਜਬੇ ਲੂੱਪਰੀ ਕੋ ਭਵੈ ਰੂਪ ਸੋਊ। ਤਬੇ ਬਾਂਧ ਤਾਪੈ ਹਰੇ
ਰੋਗ ਜੋਊ। ਸਿਰਾ ਔਰ ਕੀ ਔਰ ਜੋ ਭੂਲ ਛੇਦੈ। ਲਹੂ

---

* ਰਾਮਾ ਨਾਮ ਗੇਰੀ ਦਾ ਹੈ ਦੇਖੋ ਆ: ਔਸ਼ਦੀ ਕੋਸ਼ ਪ੍ਰਿਸ਼ਟ ੧੩੯

**ਤੌ ਨ ਆਵੈ ਬਡੀ ਪੀਰ ਚੇਦੇ ॥ ੮੯ ॥**

ਜਿਸ ਵਕਤ ਉਹ ਲੁਪਰੀ ਜੇਹੀ ਵਾਂਗ ਰੂਪ ਹੋ ਜਾਵੇ। ਤਦੋਂ ਫਿਰ ਉਸ ਪਰ ਬੰਨ੍ਹ ਦੇਵੇ ਤਾਂ ਉਸ ਰੋਗ ਨੂੰ ਨਾਸ ਕਰੇ। ਜੇਕਰ ਹੋਂਦੀ ਹੋਰ ਨਾੜੀ ਭੁੱਲਕੇ ਟੁੱਕੀ ਜਾਵੇ। ਤਾਂਭੀ ਉਸ ਵਿਚੋਂ ਲਹੂ ਨਹੀਂ ਆਉਂਦਾ ਅਰ ਬੜੀ ਪੀੜਾ ਹੁੰਦੀ ਹੈ ॥ ੮੯ ॥

**ਮਲੇ ਤੇਲ ਮੀਠਾ ਬਧੇ ਸੇਕ ਰੂੰਈ। ਸਭੀ ਦੁੱਖ ਭਾਗੈ ਨਹੀਂ ਬਾਤ ਗੁੂਈ। ਜਟੀ ਪਾਤ ਕਿੰਬਾ ਲਗਾ ਘ੍ਰਿਤ ਸੇਕੇ। ਦਿਜੈ ਬਾਂਧ ਤਾਂਪੇ ਬਡੇ ਦੁੱਖ ਛੇਕੇ ॥ ੯੦ ॥**

ਤਾਂ ਉਸ ਪਰ ਮਿੱਠਾ ਤੇਲ ਮਲੇ ਅਰ ਗਰਮ ਕਰਕੇ ਰੂੰਈ ਬੰਨ੍ਹੇ। ਇਸ ਤਰਾਂ ਸਭ ਦੁਖ ਨਾਸ਼ ਹੋਵੇ ਇਹ ਬਾਤ ਕੁਛ ਛਪੀ ਹੋਈ ਨਹੀਂ ਹੈ। ਅਥਵਾ ਬੋਹੜ ਦਾ ਪੱਤ੍ਰ ਘਿਉ ਲਗਾ ਕਰ ਸੇਕ ਕੇ। ਤਿਸ ਪਰ ਬੰਨ੍ਹ ਦੇਵੇ ਤਾਂ ਭੀ ਦੁਖ ਦਾ ਨਾਸ਼ ਹੁੰਦਾ ਹੈ ॥ ੯੦ ॥

## ਅਬ ਅਤੀ ਬਿਧਿ ॥

**ਲਗੈ ਜੈ ਕਠਾਰੀ ਨਸਾ ਮਧਜ ਜਾਦਾ। ਚਲੇ ਧਾਰ ਭਾਰੀ ਕਰੈ ਘੋਰ ਨਾਦਾ। ਲਹੂ ਬੰਦ ਹੋਵੈ ਨ ਜੌਪੈ ਸ਼ਿਤਾਬੀ। ਕਰੈ ਬੰਧ ਢਿੱਲਾ ਨ ਤੌ ਹੈ ਬਿਤਾਬੀ ॥੯੧॥**

ਜੇਕਰ ਨਸਤ੍ਰ ਨਾੜੀ ਵਿਚ ਜਿਆਦਾ ਡੂੰਘੀ ਲਗ ਜਾਵੇ। ਇਸ ਵਿਚੋਂ ਭਾਰੀ ਧਾਰਾ ਨਿਕਲੇ ਅਰ ਬੜਾ ਭਜਾਨਕ ਸਬਦ ਕਰੇ। ਫਿਰ ਉਸਦਾ ਜੇਕਰ ਸ਼ਿਤਾਬੀ ਨਾਲ ਲਹੂ ਨ ਬੰਦ ਹੋਵੇ। ਤਾਂ ਉਸਦਾ ਬੰਧਨ ਢਿੱਲਾ ਕਰ ਦੇਵੋ ਨਹੀਂ ਤਾਂ ਅੱਛਾ ਨਹੀਂ ।੯੧॥

**ਤਬੈ ਭੀ ਨ ਥੰਭੇ ਲਹੂ ਧਾਰ ਭੂਮੀ। ਕਰੈ ਝੱਟ ਦਾਰੂ ਕਹੇ ਏਣ ਭੂਮੀ। ਗਹੇ ਲੋਦ ਬਾਲੰ ਸਿਤੇ ਅੰਜਨੰ ਕੋ। ਮੁਖੇ ਘਾਵ ਕੋ ਪਾਵਿਯੇ ਚੂਰਨੰ ਕੋ ॥ ੯੨ ॥**

ਤਦ ਭੀ ਜੇਕਰ ਲਹੂਦੀ ਧਾਰਾ ਨਾ ਥੰਮੇ ਉਸੀ ਤਰਾਂ ਜਾਵੇ। ਤਾਂਉਸਦਾ ਝਟ ਦਾਰੂ ਕਰੋ ਜਿਸਤਰਾਂ ਸਾਰੰਗਧਰਨੇ ਕਿਹਾਹੈ। ਲੋਧ ਰਾਲ ਸੁਫੇਦ ਸੁਰਮਾ।

ਇਹ ਚੂਰਨ ਘਾਵ ਦੇ ਮੂੰਹ ਪਰ ਪਾ ਦਿਓ ॥ ੯੨ ॥

ਕਿਧੋ ਚੂਨ ਜੌ ਕਾਲਿ ਗੋਧੂਮ ਆਟਾ। ਭਲੇ ਭੂੰਨ ਤਾਕੋ ਤਹਾਂ ਬਾਂਧ ਪਾਟਾ। ਕਿ ਲੈ ਸਾਂਪ ਕੀ ਕਾਂਚਰੀ ਰਾਖ ਕੀਜੈ। ਬ੍ਰਿਨੈ ਤੁੰਡ ਪਾਵੇ ਸਭੀ ਦੁੱਖ ਛੀਜੈ ॥ ੯੩ ॥

ਅਥਵਾ ਜੌਆਂ ਦਾ ਆਟਾ ਯਾਂ ਕਨਕ ਦਾ ਆਟਾ। ਚੰਗੀ ਤਰਾਂ ਇਸ ਨੂੰ ਭੁੰਨਕੇ ਤਿਸ ਪਰ ਪੱਟੀ ਬੰਨ੍ਹ ਦੇਵੇ। ਯਾਂ ਸੱਪ ਦੀ ਕੁੰਜ ਲੈਕੇ ਉਸਦੀ ਸੁਆਹ ਕਰਕੇ। ਘਾਉ ਦੇ ਮੂੰਹ ਪਰ ਪਾਵੇ ਤਾਂ ਸਭ ਦੁਖ ਨਾਸ ਕਰੇ ॥ ੯੩ ॥

ਉਠੈ ਭਾਖ ਅਤ੍ਰੇ ਸੁਨੋ ਔਰ ਦਾਰੂ। ਪਤੰਗਾਰ ਗੇਰੂ ਮੁਲੱਠੀ ਬਿਚਾਰੂ। ਮਿਲੈ ਲੋਦ ਰਾਮਾ ਬਨੈ ਲੇਪ ਯਾਕੋ। ਧਰੇ ਧਾਰ ਲੋਹੂ ਜਬੈ ਲਾਯ ਤਾਕੋ ॥ ੯੪ ॥

ਇਸ ਪਰ ਅਤ੍ਰੇ ਮੁਨੀ ਨੇ ਹੋਰ ਹੀ ਕਿਹਾ ਹੈ, ਸੋ ਉਸਦਾ ਦਾਰੂ ਸੁਨੋ। ਵਕਮ ਲਕੜੀ ਯਾ ਰਕਤ ਚੰਦਨ ਗੇਰੂ ਮੁਲੱਠੀ। ਮਿਲਾਕੇ ਲੋਧ ਅਰ ਹਿੰਙ ਇਸਦਾ ਲੇਪ ਕਰੇ। ਤਾਂ ਲੋਹੂ ਦੀ ਧਾਰ ਰੁਕ ਜਾਂਦੀ ਹੈ ॥ ੯੪ ॥

ਦੋਹ ॥ ਕਿੰਬਾ ਸੁਰਮਾ ਸ੍ਵੇਤ ਲੈ ਔਰ ਕਪਾਲਿ ਪ੍ਰਮਾਨ ॥ ਭਸਮਕਰੀ ਭਰ ਘਾਵ ਮੁਖ ਤੌ ਸੁਖਭਵਤਮਹਾਨ ॥ ੯੫

ਅਥਵਾ ਚਿੱਟਾ ਸੁਰਮਾ ਅਰ ਆਦਮੀ ਦੀ ਖੋਪਰੀ। ਇਸਦੀ ਭਸਮ ਕਰਕੇ ਘਾਉ ਦਾ ਮੂੰਹ ਭਰੇ ਤਾਂ ਭੀ ਸੁਖ ਪ੍ਰਾਪਤ ਹੁੰਦਾ ਹੈ ॥ ੯੫ ॥

ਅਥਵਾ ਤੁਰਤ ਮਗਾਯ ਕੇ ਮਸਰ ਆਵਲੇ ਲੇਪ। ਵਾ ਨਿੰਬੂਰਸ ਫਟਕੜੀ ਲਿਪੇ ਮਿਟੇ ਦੁਖ ਸੇਪ ॥ ੯੬ ॥

ਅਥਵਾ ਝਟ ਪਟ ਮਸਰ ਅਰ ਆਵਲੇ ਮੰਗਾਕੇ ਲੇਪ ਕਰੇ। ਅਥਵਾ ਨਿੰਬੂ ਦਾ ਰਸ ਤੇ ਫਟਕੜੀ ਲੇਪ ਕਰੇ ਤਾਂ ਸੀਘ੍ਰ ਦੁਖ ਨਾਸ਼ ਕਰੇ ॥ ੯੬ ॥

ਬ੍ਰਣ ਮੁਖ ਅੰਗੁਲ ਚਾਰ ਤਜ ਲੇਪੇ ਲੇਪ ਬਨਾਯ। ਇਨਕਰ ਰੁਕੇ ਨ ਰੁਧਰ ਜੋ ਤੌ ਫਿਰਦਾਘਦਿਵਾਯ ॥ ੯੭

ਪਰੰਤੂ ਘਾਉ ਦਾ ਮੂੰਹ ਚਾਰ ਅੰਗੁਲੀ ਛਡ ਕੇ ਇਹ ਲੇਪ ਲੇਪੇ। ਇਸ

ਤਰਾਂ ਭੀ ਜੇਕਰ ਨਾ ਲਹੂ ਰੁਕੇ ਤਾਂ ਫਿਰ ਦਾਗ ਕਰੇ ॥ ੯੭ ॥

ਸ੍ਰੋਣਤ ਜਾਕੇ ਤਨ ਬਿਖੇ ਨਿਕਸੇ ਬੇਅਣਦਾਜ ।
ਤਾਹ ਤੱਤਛਿਨ ਕਾਲਗਹਿ ਕਿਧੋ ਰੋਗਗ੍ਰਸਗਾਜ॥੯੮

ਜਿਸਦੇ ਸਰੀਰ ਵਿਚੋਂ ਲਹੂ ਬੇ ਅਣਦਾਜ਼ ਨਿਕਲੀਜਾਵੇ। ਤਿਸਨੂੰ ਤਤਛਿਨ ਹੀ ਕਾਲ ਆਨ ਗ੍ਰਸਦਾ ਹੈ ਯਾ ਗੱਜ ਕੇ ਭਾਰੀ ਰੋਗ ਆਨ ਗ੍ਰਸਦਾ ਹੈ॥੯੮॥

## ਅਧਿਕ ਲੋਹੂ ਤੇ ਰੋਗ

ਅੰਧ ਅਖੇਪਕ ਸੀਸ ਰੁਜ ਤ੍ਰਿਖਾ ਤਿਮਰ ਪਖਘਾਤ ।
ਹਿਕ੍ਵਾ ਕਾਸ ਰੁ ਸ੍ਵਾਸ ਦੁਖ ਦਾਘ ਪਾਂਡ ਬਲਜਾਤ॥੯੯

ਬਹੁਤ ਲਹੂ ਦੇ ਨਿਕਲਨੇ ਕਰਕੇ ਆਦਮੀ ਅੰਨ੍ਹਾਂ, ਅਖੇਪਕ ਰੋਗ ਸਿਰ ਪੀੜ, ਜ਼ਿਆਦਾ ਪਯਾਸ, ਤਿਮਰ ਰੋਗ ਅਰ ਪਖਯਾ ਘਾਤ (ਅਧਰੰਗ)। ਹਿੜਕੀ ਕਾਸ, ਸ੍ਵਾਸ, ਦਾਹ, ਪਾਂਡੂ ਰੋਗ, ਅਰ ਬਲਦਾ ਨਾਸ਼ ਹੋਣਾ, ਇਤਯਾਦਕ ਰੋਗ ਹੋ ਜਾਂਦੇ ਹਨ ॥ ੯੯ ॥

ਰੁਧਰ ਅਧਾਰ ਸਰੀਰ ਕੋ ਪ੍ਰਾਨਨ ਕੋ ਸੁਖ ਮੂਲ।
ਯਾਂਤੇ ਬਿਦ੍ਵਦ ਬੈਦ ਬਰ ਬਹੁਤ ਨ ਕਾਢੈ ਭੂਲ ॥ ੧੦੦

ਲਹੂ ਹੀ ਸਰੀਰ ਦਾ ਆਸਰਾ ਹੈ ਪ੍ਰਾਣਾ ਦਾ ਮੂਲ ਸੁਖ ਬੀ ਲਹੂ ਹੀ ਹੈ। ਇਸਤੇ ਵਿਦ੍ਵਾਨ ਸ੍ਰੇਸ਼ਟ ਵੈਦਜ ਭੁੱਲਕੇ ਬੀ ਬਹੁਤਾ ਲਹੂ ਨਾ ਕਢੇ ॥ ੧੦੦ ॥

## ਅਥ ਯੁਕਤਾ ਯੁਕਤ ॥ ਮਾਤ੍ਰਕ ਸ੍ਵੈਯਾ ॥

ਮਧੁ ਗੁੜ ਪੀਪਰ ਘ੍ਰਿਤ ਬਿੜਿੰਗ ਯਹਿਜਾਨ ਪੁਰਾਤਨ ਹੈ ਗੁਨਵੰਤ। ਬਾਂਸਾ ਪੇਠਾ ਕੂੜਾ ਸਤਾਵਰ ਪੀਲਾ ਬਾਂਸਾ ਸੌਂਫ ਗਿਨੰਤ। ਔਰ ਕਚੂਰੀ ਬਾਜਰੀਧ ਯੇ ਲਖੋ ਗੁਨਾ ਕਰ ਗੀਲੇ ਜੌਨ। ਗੀਲਾ ਸੂਕਾ ਸਰਸ ਮਿਲਾਵੋ ਅਤਿ ਗੀਲਾ ਤੌ ਦੂਨਾ ਠੌਨ ॥੧੦੧॥

ਸ਼ਹਿਤ ਗੁੜ ਮਘ ਘੇਉ ਅਰ ਬਾਇਬੜਿੰਗ ਇਹਪੁਰਾਣੇਹੋਣ ਤਾਂ ਗੁਣ ਵੰਤ ਹੁੰਦੇ ਹਨ। ਬਾਂਸਾ ਪੇਠਾ ਕੂੜਾ ਸਤਾਵਰ ਪੀਲਾ ਬਾਂਸਾ ਅਰ ਸੌਂਫ। ਹੋਰ

ਗਿਲੋਯ ਅਰ ਅਸਗੰਧ ਵਿਚ ਗੁਣ ਵਾਲੇ ਗਿੱਲੇ ਹੋਣ ਤਾਂ ਜਾਣੋ । ਗਿੱਲਾ ਤੇ ਸੁੱਕਾ ਸਮਾਨ ਪਾਵੇ ਅਤਜੰਤ ਗਿੱਲਾ ਹੋਵੇ ਤਾਂ ਦੂਣਾ ਪਾਵੇ ॥ ੧੦੧ ॥

**ਜਹਾਂ ਕਾਲ ਕੋ ਭੇਦ ਨ ਕੋਈ ਤਹਾਂ ਭਾਲ ਸ਼ੁਭ ਪ੍ਰਾਤਾ ਕਾਲ । ਜਾਕੋ ਅੰਗ ਲਿਖਾ ਨਹ ਕਾਹੂ ਭੇਖਜ ਮੈਂ ਤਾਕੀ ਜੜ ਘਾਲ । ਬਜਨ ਨਹੀਂ ਤੌ ਸਮਕਰ ਜਾਨੋ ਭਾਂਡਾ ਨਹਿ ਮਾਟੀ ਕੋ ਆਨ । ਦ੍ਰਬ ਨਾਮ ਨਹਿ ਨੀਰ ਮਿਲਾਵੋ ਤੇਲ ਭਦ ਨਹਿ ਮੀਠਾ ਮਾਨ ॥ ੧੦੨ ॥**

ਜਿਸ ਜਗਾ ਦਵਾਈ ਦੇਣ ਦਾ ਕੋਈ ਵਕਤ ਨਹੀਂ ਲਿਖਿਆ ਤਿਸ ਜਗਾ ਪ੍ਰਾਤਾਕਾਲ ਹੀ ਜਾਨਨਾ ਚਾਹੀਏ । ਜਿਸ ਦਵਾਈ ਦ ਕੋਈ ਅੰਗ ਪੌਣ ਵਾਸਤੇ ਨਹੀਂ ਲਿਖਿਆ ਦਵਾਈ ਵਿਚ ਉਸਦੀ ਜੜ ਪਾਵੇ । ਜਿਸਦਾ ਕੋਈ ਵਜ਼ਨ ਨਹੀਂ ਲਿਖਿਆ ਉਹ ਸਮਾਨ ਭਾਗ ਪਾਵੇ ਜਿਸ ਜਗਾ ਪਾਤ੍ਰ ਦਾ ਨਾਮ ਨਹੀਂ ਉਸਜਗਾ ਮਿੱਟੀ ਦਾ ਜਾਨਨਾ ਚਾਹੀਏ । ਜਿਸ ਜਗਾ ਕਿਸੀ ਗਿੱਲੀ ਚੀਜ਼ ਦਾ ਨਾਮ ਨਹੀਂ ਉਸ ਜਗਾ ਪਾਣੀ ਪਾਵ, ਤੇਲ ਮਾਤ੍ਰ ਹੀ ਲਿਖਿਆ ਹੈ ਤਹਾਂ ਮਿਠਾ ਤੇਲ ਲੈਣਾ ਯੋਗਜ ਹੈ ॥ ੧੦੨ ॥

**ਏਕ ਬਾਰ ਕਹ ਬਹੁਰ ਅਲਾਪੀ ਤੌ ਦੁਗਨੀ ਭੇਖਜ ਲੈ ਡਾਰ । ਘ੍ਰਿਤ ਚੂਰਨ ਮੈਂ ਚੰਦਨ ਚਿੱਟਾ ਕ੍ਵਾਥ ਲੇਪ ਮੈਂ ਲਾਲ ਬਿਚਾਰ । ਬਰਸ ਬਾਦ ਤੇ ਅਗੁਨ ਔਖਦੀ ਸਗੁਨ ਮਾਸ ਦ੍ਵੈ ਚੂਰਨ ਜਾਨ । ਖੋੜਸ ਮਾਸ ਤੇਲ ਘ੍ਰਿਤ ਰਾਖੋ ਗੋਲੀ ਚਟਨੀ ਬਰਸ ਪ੍ਰਮਾਨ ॥ ੧੦੩ ॥**

ਜੇ ਇਕ ਬਾਰ ਕਹਕੇ ਉਸ ਜਗਾ ਵਿਚ ਦੂਸਰੀ ਬਾਰ ਦਵਾਈ ਦਾ ਨਾਮ ਹੋ ਤਾਂ ਦੂਨੀ ਦਵਾਈ ਲੈਕੇ ਪਾਵੇ । ਘਿਉ ਚੂਰਨ ਵਿਚ ਚੰਦਨ ਚਿਟਾ ਲਵੇ ਕਾੜ੍ਹੇ ਤੇ ਲੇਪ ਵਿਚ ਲਾਲ ਲਵੇ ਸਾਲ ਤੋ ਪਿਛੋਂ ਗੁਣ ਬਿਹੀਨ ਦਵਾਈ ਹੋ ਜਾਂਦੀ ਹੈ, ਦੋ ਮਹੀਨੇ ਤਕ ਚੂਰਨ [illegible] ਹੁੰਦਾ ਹੈ । ਸੋਲਾਂ ਮਹੀਨੇ ਤਕ ਤੇਲ ਤੇ ਘ੍ਰਿਤ ਰਖਣਾ ਚਾਹੀਏ ਗੋਲੀ ਅਤੇ ਚਟਨੀ ਇਕ ਸਾਲ ਤਕ ਠੀਕ ਰਹਿੰਦੀ ਹੈ ਫਿਰ ਗੁਣ ਨਾਸ ਹੋ ਜਾਂਦਾ ਹੈ ॥ ੧੦੩ ॥

ਲਖ ਪਾਕਾਦਿਕ ਏਕ ਬਰਸ ਲੌ ਰਸ ਧਾਤੂ ਆਸਵ ਯੇ ਤੀਨ। ਜਿਤੇ ਪੁਰਾਤਨ ਤਿਤੇ ਅਧਿਕ ਗੁਨ ਬੈਦਰਾਟ ਭਾਖਤ ਇਮ ਚੀਨ। ਮਧਜ ਜੋਗ ਜੋ ਔਖਦ ਭਾਖੀ ਰੋਗ ਅਹਿਤ ਸੋ ਕਾਢੋ ਧੀਰ। ਜੋਗ ਮਧਜ ਜੋ ਨਾਹ ਅਲਾਪੀ ਰੋਗ ਜੋਗ ਸੋ ਥਾਪੀ ਬੀਰ॥ ੧੦੪ ॥

ਹੋਰ ਪਾਕ ਆਦਿਕ ਇਕ ਬਰਸ ਤਕ ਗੁਣ ਵਾਨ ਰਹਿੰਦੇ ਹਨ, ਧਾਤੂ ਰਸ ਅਰ ਆਸ੍ਵ ਇਹ ਤਿੰਨੇ। ਜਿਤਨੇ ਪੁਰਾਨੇ ਹੋਣ ਉਤਨੇਹੀ ਬਹੁਤੇ ਗੁਣਵਾਨ ਹੁੰਦੇ ਹਨ, ਇਸ ਤਰਾਂ ਸ੍ਰੇਸ਼ਟ ਵੈਦਜ ਗੁਣ ਸਮਝਕੇ ਆਖਦੇਹਨ। ਯੋਗਦੇਵਿਚ ਤਾਂ ਦਵਾਈ ਹੈ ਪਰ ਰੋਗ ਨੂੰ ਬੁਰੀ ਪ੍ਰਤੀਤ ਦਿੰਦੀ ਹੈ ਉਸਨੂੰ ਵਿਚੋਂ ਕਢਦਿਓ। ਅਰ ਜੇੜ੍ਹੀ ਦਵਾਈ ਯੋਗ ਵਿਚ ਤਾਂ ਕਹੀ ਨਹੀਂ ਕਿੰਤੂ ਰੋਗ ਵਾਸਤੇ ਚੰਗੀ ਹੈ ਉਸ ਨੂੰ ਪਾ ਲਵੇ॥ ੧੦੪॥

ਦੋਹ॥ ਕੁਸ੍ਟ ਮਾਸ ਜ੍ਵਰ ਘ੍ਰਿਤ ਤਜੈ ਸੂਲ ਰੋਗ ਮੈਂ ਦਾਲ। ਅਤੀਸਾਰ ਗੋਧੂਮ ਤਜ ਦ੍ਰਿਗ ਦੁਖ ਮੈਥੁਨ ਟਾਲ॥੧੦੫

ਕੁਸ਼ਟ ਰੋਗ ਵਿਚ ਮਾਸ, ਤਪਵਿਚ ਘ੍ਰਿਤ ਅਰ ਸੂਲ ਰੋਗ ਵਿਚ ਦਾਲ। ਦਸਤਾਂ ਵਿਚ ਕਣਕ ਖਾਣੀ ਅਰ ਨੇਤ੍ਰ ਰੋਗ ਵਿਚ ਮੈਥੁਨ ਬਰਜ ਦੇਵੇ॥੧੦੫॥

## ਅਥ ਮਾਨ ਪ੍ਰਮਾਨ॥ ਕਾਬਜ॥

ਉਭੈ ਜਵਾਂ ਕੀ ਗੁੰਜ ਤੀਨ ਗੁੰਜਾਂ ਬਲ ਭਾਖਤ। ਅਸ਼ਟ ਗੁੰਜ ਕੋ ਮਾਸ ਮਾਸ ਚਤੁ ਟੰਕ ਇਕਾਖਤ। ਸਾਨ ਨਿਖਕ ਭੀ ਵਹੀ ਮਧਜ ਕਾਲਿੰਗ ਲਖਿੱਜੈ। ਮਾਸੇ ਖਸ਼ਟ ਗਦਯਾਣ ਕਰਖ ਮਾਸੇ ਦਸ ਦਿੱਜੈ॥ ੧੦੬ ॥

ਦੋ ਜਵਾਂ ਦੀ ਇਕ ਰੱਤੀ, ਅਰ ਤਿੰਨਾਂ ਰੱਤੀਆਂ ਨੂੰ ਬਲ ਆਖਦੇਹਨ। ਅੱਠਾਂ ਰੱਤੀਆਂ ਦਾ ਮਾਸਾ ਚਾਰ ਮਾਸੇ ਦਾ ਟੰਕ ਕਹਿੰਦੇ ਹੈਂ। ਸਾਨ, ਨਿਖਕ, ਭੀ ਇਸੀਨੂੰ ਆਖਦੇ ਹਨ ਇਹ "ਕਾਲਿੰਗ" ਮਧ ਕਿਹਾਹੈ। ਛੇ ਮਾਸੇ ਨੂੰ ਗਦਯਾਣ ਅਤੇ ਦਸ ਮਾਸੇ ਨੂੰ ਕਰਖ ਆਖਦੇ ਹਨ॥ ੧੦੬ ॥

ਚਾਰ ਕਰਖ ਪਲ ਚਾਰ ਪਲਾਂ ਕਾ ਕੁੜਵ ਕਹਾਵਤ ।
ਚਾਰ ਕੁੜਵ ਕਾ ਏਕ ਪ੍ਰਸਥ ਸਾਰੰਗ ਧਰ ਗਾਵਤ ।
ਭਜਨ ਵਜਨ ਬਿਨ ਅਫਲ ਕਿਮੇ ਔਸ਼ਦ ਫਲ ਰਾਖੇ ।
ਯਾਤੇ ਮਾਨਪ੍ਰਮਾਨ ਗਜ਼ਾਨ ਸੀਤਲਕਵਿਭਾਖੇ॥੧੦੭

ਚਾਰ ਕਰਖਾਂ ਦਾ ਪਲ ਅਰ ਚਾਰ ਪਲਾਂ ਦਾ ਕੁੜਵ ਕਹੀ ਦਾ ਹੈ। ਚਾਰ ਕੁੜਵਾਂ ਦਾ ਇਕ ਪ੍ਰਸਥ ਕਿਹਾ ਜਾਂਦਾ ਹੈ ਇਸਤਰਾਂ ਸਾਰੰਗ ਧਰ ਗਾਉਂਦਾ ਹੈ। ਭਜਨਅਰ*ਵਜਨ ਤੇ ਬਿਨਾ ਨਿਸਫਲਹੈ ਭਲਾ ਫਿਰ ਦਵਾਈ ਕਿਸਤਰਾਂ ਫਲ ਦੇਵੇ ਕਿੰਤੂ ਵਜਨ ਬਿਨ ਨਿਸਫਲਹੈ। ਇਸ ਵਾਸਤੇ ਮਾਨ(ਵਜਨ,ਦਾ ਪ੍ਰਮਾਨ ( ਅੰਦਾਜ਼) ਕਵੀ ਕਹਿੰਦੇ ਹਨ ॥ ੧੦੭ ॥

## ਅਬ ਸ਼ੁਭ ਦ੍ਰਿਸ਼ਟ ॥ ਦੋਹਰਾ ॥

ਵੈਦ ਮਾਤ ਪਿਤ ਪਾਠਕੀ ਮੋਰ ਚਕੋਰ ਸ੍ਰਤੀਯ ॥
ਅਸ਼੍ਵ ਰਸੋਈਯਾ ਦ੍ਰਿਸ਼੍ਟ ਸੁਭ ਨਵਕੀ ਲਖੋ ਸਦੀਯ ॥

ਵੈਦਯ, ਮਾਤਾ, ਪਿਤਾ, ਪਾਠਕ, ਮੋਰ, ਚਕੋਰ, ਇਸਤ੍ਰੀ । ਘੋੜਾ, ਅਰ ਰਸੋਈਆ ਇਨਾਂ ਨਵਾਂ ਦੀ ਦ੍ਰਿਸ਼੍ਟੀ ਖਾਣੇ ਪਰ ਪਵੇ ਤਾਂ ਚੰਗੀ ਹੈ ॥ ੧੦੯ ॥

## ਅਬ ਅਸ਼ੁਭ ਦ੍ਰਿਸ਼ਟ ॥ ਦੋਹਰਾ ॥

ਯੋਗੀ ਬੱਧਕ ਏਕ ਦ੍ਰਿਗ ਨਾਯਕ ਨੌਲ ਮਜਾਰ ।
ਦੁਸ਼ਟ ਨਾਰਿ ਨਰ ਸਜ਼ਾਰ ਅਹਿ ਦ੍ਰਿਸ਼ਟ ਅਸ਼ੁਭ ਦਸ ਧਾਰ ॥ ੧੦੯ ॥

ਕੰਨਪਾਟਾ ਯੋਗੀ, ਬਧਕ (ਜੀਵ ਮਾਰਨੇ ਵਾਲਾ ), ਕਾਣਾਂ, ਨੈਣ, ਨਿਉਲ, ਬਿੱਲੀ । ਦੁਸ਼੍ਟ ਇਸਤ੍ਰੀ, ਤੇ ਪੁਰਖ, ਗਿੱਦੜ, ਅਰ ਸੱਪ, ਇਨਾਂ ਦਸਾਂ ਦੀ ਦ੍ਰਿਸ਼੍ਟ ਮਾੜੀ ਕਹੀ ਜਾਂਦੀ ਹੈ ॥ ੧੦੯ ॥

ਬਿਨਾਂ ਗ੍ਰੰਥ ਸੋਭਤ ਨਰੋ ਹਸ੍ਤੁ ਕ੍ਰਿਯਾ ਬਿਨ ਮੂਢ ।

*ਵਜ਼ਨ ਦਾ ਨਿਰਨਾ ਮੇਰੇ ਬਣਾਏ ਨ੍ਰਿਮਲ ਕੋਸ਼ ਸੇ ਦੇਖੋ ।

**ਬੈਦਨ ਸੰਗਤ ਕਰੈ ਬਿਨ ਬਰਤ ਨ ਜਾਨੈ ਗੂਢ ॥੧੧੦**

ਗ੍ਰੰਥ ਪੜ੍ਹੇ ਤੋਂ ਬਿਨਾ ਸੋਭਾ ਨਹੀਂ ਪਾਉਂਦਾ ਹੱਥ ਕ੍ਰਿਯਾ ਬਿਨਾ ਮੂਰਖ ਰਹਿੰਦਾ ਹੈ। ਵੈਦਾਂ ਦੀ ਸੰਗਤ ਕੀਤੀ ਬਗੈਰ ਗੂੜ੍ਹ ਬਰਤ ਨੂੰ ਨਹੀਂ ਜਾਣ ਸਕਦਾ ਇਸਤੇ ਇਹ ਸਭ ਕਰੇ ਤਾਂ ਹੀ ਵੈਦ ਹੁੰਦਾ ਹੈ ॥ ੧੧੧ ॥

**ਇਤਿਸ੍ਰੀ ਬਜਾਧਬਿਨਾਸ਼ਕਨਿਬੰਧੇ ਕਵਿਸੀਤਲਬਿਰ ਚਤੇ ਵੈਦ ਲਛਣਾਦਿ ਨਿਰੂਪਣੰਨਾਮਪ੍ਰਿਥਮਾਯੁਧ॥੧**

ਇਤਿ ਸ੍ਰੀ ਬਜਾਧ ਬਿਨਾਸ਼ਕ ਨਿਬੰਧੇ ਭਾਖਾ ਬਾਰਤਕੇ ਗਣੇਸ਼ਾ ਸਿੰਘ ਵਿਰਚਤੇ ਵੈਦ ਲਛਨਾਦਿ ਨਿਰੂਪਨੰ ਨਾਮ ਪ੍ਰਥਮੋਅਧਜਾਯ ॥ ੧ ॥

—o—

## ਦੋਹਰਾ ॥

**ਸਭ ਰੁਜ ਕੇ ਕੁਛ ਲੱਛਨਾ ਅਰੁ ਉਪਚਾਰ ਬਖਾਨ ॥**
**ਪ੍ਰਿਥਮ ਤਾਪ ਕ੍ਰਿਤ ਕਹਤਹੌਂ ਸਭਤੇ ਜ੍ਵਰ ਬਲਵਾਨ।੧**

ਸਬ ਰੋਗਾਂ ਦੇ ਕੁਛ ਲਛਨ ਅਰ ਕਛ ਇਲਾਜ ਕਹਿੰਦੇ ਹਾਂ। ਪੈਹਲੇ ਤਾਪ ਦੇ ਕਿਉਂਕਿ ਤਾਪ ਸਬਨਾਂ ਰੋਗਾਂ ਤੋਂ ਬਲ ਵਾਲਾ ਹੈ ॥ ੧ ॥

## ਅਬ ਜ੍ਵਰ ਲੱਛਨ ॥ ਮਾਃ ਸਵੈਯਾ ॥

**ਜਾਨ ਉਬਾਸੀ ਕੰਠ ਅਧਰ ਸੁਕ ਕੰਪ ਫੀਕ ਮੁਖਬਾਤ ਬਖਾਨ। ਖਾਨ ਪਾਨਵੈ ਉਲਟ ਕਟਕ ਮੁਖ ਨੈਨਪੀਤ ਤਪ ਪੈਤਕ ਆਨ। ਆਨਨ ਸ੍ਵਾਦ ਮਧਰ ਅਤਿ ਨਿੰਦ੍ਰਾ ਦ੍ਰਿਗ ਸਿਤ ਅੰਨਜ ਅਰੁਚ ਕਫ ਮਾਨ। ਮਾਨ ਭਵੈਦ੍ਵਕ ਦ੍ਵੰਦਜ ਲੱਛਨ ਸਰਬ ਲਿੰਗ ਤ੍ਰਿਕ ਲਖੇ ਸੁਜਾਨ ॥੨॥**

ਜਿਸ ਕਰਕੇ ਉਬਾਸੀਆਂ ਆਉਣ ਕੰਠ ਤੇ ਹੋਠ ਸੁੱਕਣ, ਕੰਬਣੀ ਹੋਵੇ ਅਤੇ ਮੂੰਹ ਦਾ ਸ੍ਵਾਦ ਫਿੱਕਾ ਹੋਵੇ ਉਹ ਤਾਪ ਵਾਯੂ ਦਾ ਹੁੰਦਾ ਹੈ। ਖਾਧਾ ਪੀਤਾ ਉਲਟੀ ਹੋਜਾਵੇ ਕੌੜਾ ਮੂੰਹ ਅਤੇ ਨੇਤ੍ਰ ਪੀਲੇ ਰੰਗ ਹੋਣ ਓਹ ਤਪ ਪਿਤ (ਗਰਮੀ) ਦਾ ਹੁੰਦਾ ਹੈ। ਜਿਸ ਕਰਕੇ ਮੂੰਹ ਦਾ ਸ੍ਵਾਦ ਮਿੱਠਾ ਅਤੇ ਬਹੁਤੀ

ਨੀਂਦ ਆਵੇ ਨੇਤ੍ਰ ਸੁਫੈਦ ਹੋਣ ਅਰ ਅੰਨ ਖਾਨ ਵਿਚ ਅਰੁਚੀ ਓਹ ਤਾਪ ਕਫ ( ਬਲਗਮ ) ਦਾ ਕਹੀਦਾ ਹੈ। ਮੰਨ ਲੌ ਕਿ ਦੋ ਲਛਨਾਂ ਵਾਲਾ ਦ੍ਵੰਦਜ ਅਤੇ ਸਬ ਲਛਨਾਂ ਵਾਲਾ ਤ੍ਰਿਦੋਖੀ ਤਾਪ ਕਹਾਉਂਦਾ ਹੈ ॥ ੨ ॥

## ਅਬ ਜ੍ਵਰ ਪਰਪੱਕ ਮਿਰਜਾਦਾ ॥ ਤੋਟਕ ॥

ਦਿਨ ਸਾਤ ਬਿਖੈ ਜ੍ਵਰ ਬਾਤ ਪਕੇ। ਦਸ ਬਾਸਰ ਹੈਂ ਪਿੱਤ ਕੇ ਤਪ ਕੇ। ਕਫ ਦ੍ਵਾਦਸ ਦ੍ਵੰਦਜ ਨੌ ਦਸ ਵਾ ਤ੍ਰਿਕ ਦੋਖਜ ਤਾਪ ਦਸੋ ਬਸਵਾ ॥ ੩ ॥

ਸਤਾਂ ਦਿਨਾਂਵਿਚ ਬਾਤ ਦਾ ਤਾਪ। ਦਸਾਂ ਦਿਨਾਂਵਿਚ ਪਿਤ ਦਾ। ਕਫ ਦਾ ਤਾਪ ਬਾਰਾਂ ਦਿਨਾ ਵਿਚ ਅਤੇ ਦ੍ਵੰਦਜ ਨੌਆਂ ਦਸਾਂ ਦਿਨਾਂ ਵਿਚ। ਤ੍ਰਿਦੋ-ਖੀ ਤਾਪ ਅੱਠਾਂ ਦਿਨਾਂ ਵਿਚ ਪਕਦਾ ਹੈ ॥ ੩ ॥

ਦੋ: ॥ ਕਾਚੇ ਤਪ ਮੈਂ ਔਖਧੀ ਦੇਤ ਨ ਬੈਦ ਸੁਜਾਨ ॥ ਟਰਤ ਨ ਜ੍ਵਰ ਤਿਸ ਰੁਜੀਕੋ ਕਰਤਹਾਨ ਤਨਪ੍ਰਾਨ ੪

ਕੱਚੇ ਤਾਪ ਵਿਚ ਚਤੁਰ ਵੈਦ ਦਵਾਈ ਨਹੀਂ ਦਿੰਦੇ। ਕਿਉਂਕਿ ਤਾਪ ਹਟ ਦਾ ਨਹੀਂ ਸਗੋਂ ਉਸਦੇ ਪ੍ਰਾਣ ਸਰੀਰ ਵਿਚੋਂ ਕਢ ਦਾ ਹੈ ॥ ੪ ॥

## ਅਬ ਬਾਤ ਜ੍ਵਰ ਉਪਾਯ ॥ ਭੁਯੰਗ ॥

ਸੁਧਾ ਬਿਸ੍ਵ ਮੋਥਾ ਧਮਾਸਾ ਮਗਾਵੇ। ਕਿਲੈ ਬਿਸ੍ਵ ਸੋਮਾ ਕਨਾ ਮੂਰ ਲਜਾਵੇ। ਕਿਧੋ ਮੋਘ [illegible] ਛਿੰਨਾ ਕਣਾ ਕੰਟ ਕਾਰੀ। ਸੁਰੰਦਾਰ ਸੁੰਠੀ ਭ੍ਰਿਗੂ ਸ੍ਵਾਸ ਆਰੀ ॥ ੫ ॥

(੧) ਗਿਲੋਯ, ਸੁੰਢ, ਮੋਥਾ, ਧਮਾਹਾਂ, ਸਮ ਲੇਕਰ ਇਨਾਂ ਦਾ ਕ੍ਵਾਥ ਕਰਕੇ ਪੀਵੇ। ਜਾਂ (੨, ਸੁੰਢ, ਗਿਲੋਯ, ਪਿਪਲਾਮੂਲ, ਇਨਾਂ ਦਾ ਕਾੜ੍ਹਾ ਕਰੇ। (੩) ਅਥਵਾ ਮੋਥਾਂ ਗਿਲੋਯ, ਮਘ, ਕੰ[illegible]ਜਾਰੀ। ਦੇਵਦਾਰ, ਸੁੰਠ, ਭ੍ਰਿੰਗੀ, ਪੁਹਕਰ ਮੂਲ, ਇਨਾਂ ਦਾ ਕ੍ਵਾਥ ਕਰੇ ॥ ੫ ॥

ਕਿਲੈ ਕੌੜ ਕਾਂਧਾਂ ਫਲੈ [illegible] ਪਾਠਾ। ਅਲੰਬਾ ਕਲਿੰਗੀ ਕਣਾ ਸੁੰਠਿ ਨਾਠਾ। ਕਰੇ ਕ੍ਵਾਥ ਚਾਰੇ ਜਬੇ ਏਕ ਪੀਵੈ।

ਹਵਾ ਤਾਪ ਨਾਸੇ ਬਡੇ ਸੁਖਜ ਥੀਵੇ ॥ ੬ ॥

(੪) ਕੌੜ,ਕਾਯਫਲ, ਮੋਥਾ,ਪਾਠਾ । ਗਿਲੋਯ, ਇੰਦ੍ਰਜੌਂ, ਮਘ, ਸੁੰਢ । ਇਨਾਂਦਾ ਕ੍ਵਾਥ ਕਰੇ ਇਨਾਂ ਪਿਛੇ ਕਹੇ ਚੌਹਾਂ ਕ੍ਵਾਥਾਂ ਵਿਚੋਂ ਜੇਕਰ ਕੋਈ ਰੋਗੀ ਇਕ ਬੀ ਪੀ ਲਵੇ । ਤਾਂ ਵਾਯੂਦਾ ਤਾਪ ਨਾਸਹੋਕੇ ਬਹੁਤ ਸੁਖਪ੍ਰਾਪਤ ਕਰੇ॥੬॥

ਚੂਰਨਾ ॥

ਲਿਜੈ ਲੌਂਗ ਸੁੰਠੀ ਕਨਾ ਮਿਰਚ ਕਾਲੀ । ਕੜੂ ਲੂਨ ਚਿੱਤਾ ਗਹੋ ਸੂੱਛ ਭਾਲੀ । ਕਿਧੋ ਬਿਸ੍ਵ ਪਥਜਾ ਕੜੂ ਸੌਚਰਾਯੰ । ਕਿਰਾਤੰ ਕਨਾ ਮਿਰਚ ਕੂਟੈਸਮਾਯੰ ॥੭॥

(੧)ਲੌਂਗ, ਸੁੰਢ, ਮਘ,ਕਾਲੀ ਮਿਰਚ । ਕੜੂ ਨਿਮਕ, ਚਿਤ੍ਰੇਦੀ ਛਿਲ ਚੀਜਾਂਚੰਗੀਆਂ ੨ ਦੇਖਕੇ ਲਵੇ । (੨, ਅਥਵਾ ਸੁੰਢ,ਹਰੜ ਦੀ ਛਿਲ,ਕੜੂ,ਸੌਚਰ ਨਿਮਕ । ਚਿਰਾਯਤਾ, ਮਘ,ਮਿਰਚਕਾਲੀ ਸਮਾਨ ਲੇਕਰ ਕੁਟ ਲਵੇ ॥ ੭ ॥

ਭਖੈ ਦੌਨ ਫੱਕੀ ਤਪੈ ਤੋਯ ਸੰਗੇ । ਮਿਟੇ ਤਾਪ ਭਾਰੀ ਜੁ ਹੈ ਬਾਤ ਅੰਗੇ । ਕਿਲੈ ਬਿਸ੍ਵ ਸੇਕੀ ਕੁਟੇ ਚਾਰ ਟੰਕਾ । ਦੁਮਾਸੇ ਜੁ ਸੇਧਾ ਜਰੇ ਨੀਰ ਫੰਕਾ ॥ ੮ ॥

ਇਨਾਂ ਦੋਹਾਂ ਫਕੀਆਂ ਵਿਚੋਂ ਇਕ ਬੀ ਗਰਮਜਲ ਸਾਥ ਫੱਕ ਲਵੇ । ਤਾਂ ਵਾਯੂ ਦਾ ਭਾਰੀ ਜੋ ਤਪ ਜੋ ਅੰਗਾਂ ਵਿਚ ਹੋ ਰਿਹਾ ਹੈ ਓਹ ਨਾਸ ਹੋਜਾਂਦਾ ਹੈ ਤਥਾ ਸਰੀਰ ਦੀ ਵਾਯੂ ਭੀ ਸਾਰੀ ਨਾਸ਼ ਹੋ ਜਾਂਦੀ ਹੈ । (੩) ਅਥਵਾ ਕੱਚੀ ਭੂਨੀ ਕਰਕੇ ਚਾਰ ਟੰਕ ਸੁੰਢ ਕੁਟਕੇ । ਦੋ ਮਾਸੇ ਸੇਂਧਾ ਨਿਮਕ ਮਿਲਾਯ ਗਰਮ ਜਲ ਨਾਲ ਫੱਕੇ ਤਾਂ ਵਾਯੂ ਦਾ ਜ੍ਵਰ ਨਾਸ ਕਰੇ ॥ ੮ ॥

ਅਥ ਪਿੱਤ ਜ੍ਵਰ ਪ੍ਰਤੀਕਾਰ ॥ ਸਵੈਯਾ ॥

ਬ੍ਰਿਖ ਰੇਨ ਧਮਾਸ ਨਿਪਾਲ ਸਿਤਾ ਘਨ ਫੂਲ ਪ੍ਰਯੰਗ ਸੁਧਾ ਯਸਟੀ । ਅਥਵਾ ਕੁਟ ਮੋਥ ਸਿਵਾ ਯਵ ਕੰਟਕ ਗੋਲ ਨਲੀ ਅਰੁ ਦ੍ਰਾਖ ਰਲੀ । ਕਿਕਿਰਾਤ ਕੜੂ ਘਨ ਧਾਵਨ ਲੈ ਧਨੀਯਾਂ ਕਵਿ ਸੀਤਲ ਔ ਤ੍ਰਿਯਸ੍ਰੀ । ਕਰ

ਕ੍ਵਾਥ ਅਚੇ ਤ੍ਰਿਕ ਮੈਂ ਇਕ ਹੀ ਜ੍ਵਰ ਪਿੱਤ ਤ੍ਰਿਖਾ ਮਿਟ ਏਕ ਘਟੀ ॥ ੯ ॥

(੧)ਬਾਸਾਂ,ਪਾਪੜਾ, ਧਮਾਹਾਂ, ਚਿਰਾਯਤਾ, ਮਿਸਰੀ, ਮੋਥਾ, ਫੂਲ *ਪ੍ਰਯੰਗੂ, ਗਲੋਯ, ਮੁਲੱਠੀ। (੨)ਯਾਂ ਸੁੰਠ ਮੋਥਾ ਹਰੜ ਇੰਦ੍ਰਜੌਂ ਭਖੜਾ ਅਮਲਤਾਸ ਦਾ ਗੁੱਦਾ ਮੁਨੱਕਾ। ਯਾਂ (੩) ਚਿਰਾਯਤਾ ਕੜੂ ਮੋਥਾ ਕੰਡਯਾਰੀ ਧਨੀਆਂ ਪਾਪੜਾ। ਇਨਾਂ ਤਿੰਨਾਂ ਵਿਚੋਂ ਇਕ ਕ੍ਵਾਥ ਕਰਕੇ ਪੀਵੇ ਤਾਂ ਪਿੱਤ ਦਾ ਤਾਪ ਅਤੇ ਪਿਆਸ ਇਕ ਘੜੀ ਦੇ ਅੰਦਰ ੨ ਹਟ ਜਾਵੇ ॥ ੯ ॥

ਗਹਿ ਚੰਦਨ ਰੇਨ ਸੁਧਾ ਧਨੀਯਾਂ ਅਰ ਬਿੰਦ ਕਿਰਾਂਤ ਉਸੀਰ ਠਟੀ। ਨਹ ਰੇਨ ਕਪੂਰ ਸਿਤਾ ਘਨ ਨਾਗਰ ਪੰਕਜ ਬਾਲ ਯਵਾ ਤ੍ਰਿਕੁਟੀ। ਕਹਿ ਸੀਤਲ ਵਾ ਮਧੁ ਔ ਮਧਕੈ ਅਰੁ ਪਤ੍ਰ ਪਟੋਲ ਠਵੇ ਕੁਨਟੀ। ਕਰ ਕ੍ਵਾਥ ਅਚੇ ਤ੍ਰਿਕ ਮੈਂ ਇਕ ਹੀ ਜ੍ਵਰ ਪਿਤ ਤ੍ਰਿਖਾ ਮਿਟ ਏਕ ਘਟੀ ॥ ੧੦ ॥

(੧)ਚੰਦਨ,ਪਾਪੜਾ,ਗਿਲੋਯ, ਧਨੀਆਂ,ਕਮਲ ਡੋਡੇ,ਚਿਰਾਯਤਾ, [illegible]। (੨) ਯਾਂ ਪਾਪੜਾ ਕਪੂਰ ਮਿਸਰੀ ਮੋਥਾ ਸੁੰਢ ਕਮਲਡੋਡੇ ਨੇਤ੍ਰਬਾ[illegible] ਇੰਦ੍ਰਜੌਂ ਭਖੜਾ। (੩) ਯਾ ਸਹਤ ਮਹੂਆ ਪਟੋਲਪਤ੍ਰ ਧਨੀਆਂ ਇਨਾਂਦਾ ਕਾਹੜਾਕਰਕੇ ਤਿੰਨਾਂ ਵਿਚੋਂ ਇਕ ਬੀ ਪੀਵੇ ਤਾਂ ਪਿੱਤ ਦਾ ਤਾਪ, ਪਯਾਸ, ਘੜੀ ਮਾਤ੍ਰ ਵਿਚ ਮਿਟ ਜਾਏ ॥ ੧੦ ॥

## ਯੂਨਾਨੀ ਮਤ

ਅਬ ਔਰ ਪ੍ਰਕਾਰ ਕਹੈ ਕਵਿ ਸੀਤਲ ਰੇਨ ਗਤ੍ਰੂਚਿ ਸਿਵਾ ਜੁ ਬਟੀ। ਕਿ ਪ੍ਰਯੰਗ ਕਟੂ ਪਿਤਪਾਪਰ ਕੰਟਕ ਬਾਂਸ ਕਿਰਾਤਰੁ ਖੰਡ ਦਟੀ। ਅਥਵਾ ਬ੍ਰਿਖ ਰੇਨ ਬਨੌਬ ਸਿਤਾ ਪਰਸਯਾਵਸ ਕਾਸ[illegible] ਧਾਨਜ ਡਟੀ। ਨਿਸ

* [illegible] ਮੇ [illegible] ਪਾਵੇ

**ਭੇਵ ਅਰੋ ਤ੍ਰਿਕ ਮੈਂ ਇਕ ਹੀ ਜ੍ਵਰ ਪਿੱਤ ਤ੍ਰਿਖਾ ਮਿਟ ਏਕ ਘਟੀ ॥ ੧੧ ॥**

ਅਬ ਯੂਨਾਨੀ ਮਤ ਦ੍ਵਾਰਾ ਹੈ ਕਿ ਰੇਵੰਦ(ਪਿਤਪਾਪੜਾ) ਗਿਲੋਯ ਹਰੜ। (੨ ਪ੍ਰਯੰਗੂ ਫੂਲ (ਅਭਾਵ ਮੈਂ ਬਨਖਸ਼ਾ) ਕੌੜ ਪਿਤਪਾਪੜਾ ਭਖੜਾ ਬਾਂਸਾ ਚਿਰਾਯਤਾ ਅਰ ਖੰਡ। (੩) ਅਥਵਾ ਬਾਂਸਾ ਪਿਤਪਾਪੜਾ ਬਨਖਸ਼ਾ, ਮਿਸਰੀ ਪਰਸ਼ਜਾਵਸ਼ਾ ਕਾਸ਼ਨੀ ਧਨੀਆਂ। ਇਨਾਂ ਪੂਰਬੋਕਤ ਤਿੰਨਾਂ ਵਿਚੋਂ ਇਕ ਨੂੰ ਰਾਤ ਭੇਉਂ ਛਡੇ ਦਿਨੇ ਮਲਕਰ ਸਾਫ ਕਰਕੇ ਫਿਰ ਮਿਸਰੀ ਪਾਕੇ ਪੀਵੇ ਤਾਂ ਪਿਤ ਦਾ ਤਾਪ ਬਹੁਤੀ ਪਯਾਸ ਆਦਿ ਘੜੀ ਮਾਤ੍ਰ ਵਿਚ ਨਾਸ ਹੋਵੇ ॥ ੧੧ ॥

**ਪਿਤ ਪਾਪਰ ਮੇਘ ਮਹੋਖਧਿ ਚੰਦਨ ਲੋਚਨ ਬਾਲ ਉਸੀਰਅਟੀ। ਕਿ ਚਿਰਾਯਤ ਤੋਰਕ ਫੂਲ ਕਟੂ ਹਰੜਾਂ ਮਿਸਰੀ ਤਿਹ ਤੁਲਜ ਜਟੀ। ਅਥਵਾ ਕਵਿ ਸੀਤਲ ਔਰ ਕਹੈ ਸਿਤ ਜੀਰਕ ਮੇਲ ਸਿਤਾ ਜੁ ਛਟੀ। ਜਲ ਸੌਂ ਕਰ ਚੂਰਨ ਏਕ ਭਖੇ ਜ੍ਵਰ ਪਿੱਤ ਤ੍ਰਿਖਾ ਮਿਟ ਏਕ ਘਟੀ ॥ ੧੨ ॥**

(੧) ਪਿਤਪਾਪੜਾ ਮੋਥਾ ਸੁੰਢ ਚੰਦਨ ਨੇਤ੍ਰਬਾਲਾ ਖਸ ਇਨਾਂ ਦਾ ਪੀਸ ਚੂਰਨ ਕਰ। (੨) ਅਥਵਾ ਚਿਰਾਯਤਾ, ਤੋਰੀਆਂ ਦੇ ਫੁਲ, ਕਟੂ ਹਰੜਾਂ ਇਨਾਂ ਸਭਨਾਂ ਦੇ ਸਮਾਨ ਮਿਸਰੀ ਮਿਲਾਵੇ। (੩) ਅਥਵਾ ਸਫੇਦ ਜੀਰਾ ਮਿਸਰੀ ਮਿਲਾਇ ਚੂਰਨ ਕਰੇ। ਇਨਾਂ ਇਕ ਇਕ ਚੂਰਨਾਂ ਨੂੰ ਕਰਕੇ ਜਲ ਨਾਲ ਖਾਵੇ ਤਾਂ ਪਿਤ ਦਾ ਜ੍ਵਰ ਅਰ ਪਿਆਸ ਇਕ ਘੜੀ ਮਾਤ੍ਰ ਵਿਚ ਮਿਟਜਾਵੇ॥੧੨

**ਪੁਨਃ ਤੋਟਕ ॥ ਗਹਿ ਕੋਦਲ ਧਾਨਕ ਕ੍ਵਾਥ ਕਰੋ। ਮਿਸਰੀ ਕਰਪੂਰ ਜੁ ਹਾਥ ਧਰੋ। ਤਿਸ ਊਪਰ ਡਾਰ ਅਚੋ ਜਬਹੀ। ਜ੍ਵਰ ਪਿੱਤ ਤ੍ਰਿਖਾਦਿ ਹਤੈ ਤਬਹੀ ॥ ੧੩ ॥**

ਮਿਰਚ ਧਨੀਏ ਦਾ ਕਾੜ੍ਹਾ [illegible]। ਮਿਸਰੀ ਮਿਲਾਇ ਊਪਰ ਮੁਸ਼ਕ ਕਪੂਰ। ਬਰੂਰਕੇ ਪੀਵੇ। ਤਾਂ ਪਿਤ ਦਾ ਤਾਪ ਤ੍ਰਿਖਾਦਿਕ ਨਾਸ਼ ਹੋ ਦੇਹਨ॥੧੩॥

ਪੁਨਃ ॥ ਗਹਿ ਸੰਗਜਰਾ ਜਲ ਸੰਗ ਪਿਸੋ । ਟਿਕਰੀ ਕਰ ਆਗ ਕਿ ਬੀਚ ਧਸੋ। ਸਿਤ ਜੀਰ ਸਿਤਾ ਯੁਗ ਗੁੰਜਮਿਲਾ। ਪਿਤਤਾਪ ਹਲਾ ਉਸਨਾਪਪਿਲਾ॥੧੪॥

ਸੰਗਜਰਾਹ ਪੱਥਰ ਲੈਕੇ ਜਲ ਨਾਲ ਪੀਹ ਲਵੇ । ਟਿੱਕੀ ਕਰਕੇ ਅਗ ਵਿਚ ਫੂਕ ਕੇ ਕਢ ਲਵੇ । ਉਸ ਵਿਚ ਸਫੈਦ ਜੀਰਾ ਤੇ ਮਿਸਰੀ ਮਿਲਾ ਕਰ ਦੋ ਰਤੀ ਖਾਵੇ । ਉਪਰੋਂ ਗਰਮ ਪਾਣੀ ਪੀਵੇ ਤਾਂ ਗਰਮੀ ਦਾ ਤਾਪ ਨਸ਼ਟ ਹੋ ਜਾਂਦਾ ਹੈ ॥ ੧੪ ॥

ਪੁਨਃ ॥ ਸਵੈਯਾ ॥ ਗਿਰਜਾ ਗੁਰੁ ਤਾਤ ਪਿਤਾ ਘਰ ਜਾਂ ਪਤਿਬਾਹਨ ਮਾਤ ਰਿਪੂ ਤਨ ਧਾਰੀ।ਤਿਨਸਿਖਜਪੁਰੀ ਭਸਮਾਕ ਪ੍ਰਭੂ ਤਿਹ ਭ੍ਰਾਤ ਸੰਘਾਰਕ ਬਜਾਹਿਕਰਾਰੀ। ਤਿਹ ਤਾਤ ਤ੍ਰਿਯਾ ਅੰਤ ਅੰਕ ਲੁਪਾ ਤਿਸ ਵਾਚਕ ਭੇਖਜ ਘੋਟ ਸਵਾਰੀ। ਜ੍ਵਰ ਪਿੱਤ ਤ੍ਰਿਖਾਦਿ ਹਰੈ ਕਵਿ ਸੀਤਲ ਜੋ ਇਕ ਬਾਰ ਅਚੇ ਨਰ ਨਾਰੀ ॥ ੧੫ ॥

ਗਿਰਜਾ (ਪਾਰਬਤੀ)ਦਾ ਗੁਰੂ ਨਾਰਦ ਇਸਦਾ ਪਿਤਾ ਬ੍ਰਹਮਾ ਇਸਦਾ ਪਿਤਾ ਕਮਲ, ਇਸਦਾ ਘਰ ਸਮੁੰਦ੍ਰ ਵਾ ਲਛਮੀ, ਇਸਦਾ ਪਤੀ ਬਿਸ਼ਨੂੰ ਇਸਦਾ ਬਾਹਨ ਗਰੁੜ ਇਸਦੀ ਮਾਤਾ ਬਿਨਤਾ ਇਸਦੇ ਦੁਸ਼ਮਨ ਸਰਪ, ਇਨਾਂ ਦੇ ਸਰੀਰ ਮੇਂ ਧਾਰਨੇ ਵਾਲੇ ਸ਼ਿਵ, ਤਿਨਾਂ ਦਾ ਸਿਖ ਰਾਵਨ, ਤਿਸ ਦੀ ਪੁਰੀ ਲੰਕਾ, ਤਿਸਨੂੰ ਸਾੜਨੇ ਵਾਲਾ ਹਨੁਵੰਤ, ਤਿਸਦਾ ਪ੍ਰਭੂ ਸੁਗ੍ਰੀਵ, ਤਿਸਦਾ ਭਾਈ ਬਾਲੀ ਤਿਸਦੇ ਮਾਰਨੇ ਵਾਲੇ ਰਾਮ ਚੰਦ, ਤਿਸਦੇ ਬਿਵਾਹ ਮੇਂ ਤਕਰਾਰ ਕਰਨੇ ਵਾਲਾ ਪਰਸੁ ਰਾਮ । ਤਿਸਦਾ ਪਿਤਾ ਯਮ ਦਿਗਨ, ਤਿਸਦੀ ਇਸਤ੍ਰੀ ਰੇਣੁਕਾ, ਇਸਦੇ ਅੰਤ ਦੇ ਅਖਰ ਕਕੇ ਦਾ ਲੋਪ ਕਰਕੇ "ਰੇਣੁ" ਪਦਵਾਚਕ ਜੋ (ਪਿਤ ਪਾਪੜਾ) ਹੈ ਇਸਨੂੰ ਘੋਟ ਛਾਨ । (ਮਿਸਰੀ ਡਾਲ ਅਥਵਾ ਬਿਨਾ ਮਿਸਰੀ) ਪੁਰਖ ਇਸਨੂੰ ਇਕ ਬਾਰ ਬੀ ਪੀ ਲੇਵੇ ਤਾਂ ਪਿਤ ਦਾ ਜ੍ਵਰ ਤ੍ਰਿਖਾ ਦਾਹ ਸਭ ਤੁਰਤ ਮਿਟਾਵੇ ॥ ੧੫ ॥

ਪੁਨਃ ॥ਤੋਟਕ॥ ਕਟੁਕੀ ਕੁਟਕੇ ਪਟ ਛਾਨ ਭਲੈ। ਜਲ

ਸੰਗ ਫਕੈ ਦਿਨ ਦੋ ਇਕ ਲੈ। ਮੁਖ ਕੀ ਕਟਕੀ ਇਮਦੈ ਕਟਕੈ। ਜਿਮ ਪਾਪਨ ਕੋ ਜਪੁਜੀ ਪਟਕੈ ॥ ੧੬ ॥

ਕੌੜ ਕੁੱਟਕੇ ਕਪੜ ਛਾਨ ਕਰ ਲਵੇ। ਜਲ ਨਾਲ ਦੋ ਕੁ ਦਿਨ ਫੱਕ ਲਵੇ। ਮੂੰਹ ਦੀ ਕੌੜੱਤਣ ਤਾਂ ਇਸ ਤਰਾਂ ਕਟ ਜਾਂਦੀ ਹੈ। ਜਿਸ ਤਰਾਂ ਜਪੁਜੀ ਦਾ ਪਾਠ ਪਾਪਾਂ ਨੂੰ ਪਟਕਦਾ ਹੈ ॥ ੧੬ ॥

ਅਬ ਕਫ ਜ੍ਵਰ ਪ੍ਰਤੀਕਾਰ ॥ ਤੋਟਕ ॥

ਬ੍ਰਿਖ ਭਾਰੰਗਿ ਪੀਪਰ ਸੁੰਠਿ ਸਿਵਾ। ਕਿ ਨਿਸਾ ਕਟੁ ਕੀ ਕਟੁ ਭੱਦ੍ਰ ਲਿਵਾ। ਮਰਚਾਂ ਸਫ ਪੀਪਰ ਸੁੰਠਿ ਮਿਲਾ। ਕਫ ਤਾਪ ਨਸੈ ਬਿਬ ਕ੍ਵਾਥ ਪਿਲਾ ॥ ੧੭ ॥

(੧) ਬਾਂਸਾ, ਭਰਿੰਗੀ, ਮਘ, ਸੁੰਢ, ਹਰੜ। (੨) ਵਾ ਹਲਦੀ ਕੌੜ ਸੁੰਢ ਹਰੜ। ਮ੍ਰਿਚਾਂ, ਸੌਂਫ, ਮਘ, ਸੁੰਢ। ਇਨਾਂ ਦੋਹਾਂ ਕ੍ਵਾਥਾਂ ਵਿਚੋਂ ਇਕ ਬੀ ਕ੍ਵਾਥ ਬਨਾਕੇ ਪੀ ਲਵੇ ਤਾਂ ਕਫ ਦਾ ਤਾਪ ਨਾਸ ਹੁੰਦਾ ਹੈ ॥ ੧੭ ॥

ਅਥਵਾ ਫਲ ਤੀਨ ਪਟੋਲ ਕਟੂ। ਮਘਵਾ ਜਵ ਪਾਵਕ ਪੂੰਗਿ ਪਟੂ। ਘਨ ਅੰਬਲਤਾਸ ਪਤੀਸ ਮਧੂ। ਦੁ ਸਮੇ ਅਰ ਕ੍ਵਾਥ ਕਫੀ ਤਪ ਧੂ ॥ ੧੮ ॥

ਅਥਵਾ ਤ੍ਰਿਫਲਾ ਪਟੋਲ ਪੱਤ੍ਰ, ਕੌੜ। ਇੰਦ੍ਰ ਜੌਂ, ਚਿੱਤ੍ਰਾ, ਸੁਪਾਰੀ ਪਾਵੇ। ਮੋਥਾ, ਅਮਲਤਾਸ, ਪਤੀਸ, ਸ਼ਹਤ। ਇਸਦਾ ਕ੍ਵਾਥ ਕਰਕੇ ਸਵੇਰੇ ਅਰ ਸੰਧਜਾ ਨੂੰ ਦੋਨੋਂ ਵਕਤ ਪੀਵੇ ਤਾਂ ਕਫ ਦਾ ਤਾਪ ਨਸ਼ਟ ਹੋਵੇ ॥ ੧੮ ॥

ਪੁਨਃ ॥ ਕਰ ਮਾਘਧ ਛਿੰਨ ਰੁਹਾ ਕਲਕਾ। ਕਿ ਸਿਵਾ ਕ੍ਰਿਸ਼੍ਨਾ ਅਰੁ ਆਮਲ ਕਾ। ਕਹ ਸੀਤਲ ਚਿਤ੍ਰਕ ਮੇਲ ਭਲੇ। ਕਰ ਕ੍ਵਾਥ ਅਚੇ ਕਫ ਤਾਪ ਟਲੇ ॥ ੧੯ ॥

(੧) ਮਘਾਂ ਅਤੇ ਗਿਲੋਯ ਦਾ ਕਾੜ੍ਹਾ ਕਰਕੇ। (੨) ਯਾ ਹਰੜ ਮਘਾਂ ਆਵਲੇ। ਚਿੱਤ੍ਰਾ ਮਿਲਾ ਲਵੇ। ਕਾੜ੍ਹਾ ਕਰਕੇ ਪਿਲਾਵੇ ਤਾਂ ਕਫ ਦਾ ਤਾਪ ਨਾਸ ਹੋਵੇ ॥ ੧੯ ॥

ਪੁਨਃ ॥ ਬਤਸਾਦਨਿ ਧਾਵਨ ਸੁੰਠਿ ਸਿਵਾ। ਕਿ ਮਹੌ ਖਧਿ ਮੇਘ ਧਮਾਸ ਲਿਵਾ। ਬ੍ਰਿਖ ਮੇਲ ਕਰੋ ਬਿਬ ਕ੍ਵਾਥ ਭਲੇ। ਕਫ ਕੇ ਤਪ ਕੋ ਬਲ ਬ੍ਰਿੰਦੁ ਟਲੇ ॥੨੦॥

ਗਿਲੋਯ ਕੰਡਜਾਰੀ ਸੁੰਢ ਹਰੜ ਇਨਾਂ ਦਾ ਕ੍ਵਾਥ ਕਰੇ। ਅਥਵਾ ਸੁੰਢ ਮੋਥਾ ਧਮਾਹਾ। ਬਾਂਸਾ ਮਿਲਾਕਰ ਕਾੜ੍ਹਾਕਰੇ ਇਨਾਂ ਦੋਹਾਂ ਕਾੜ੍ਹਿਆਂ ਨੂੰ ਬਣਾ ਪੀਵੇ। ਤਾਂ ਕਫ ਦੇ ਤਾਪ ਦਾ ਸਾਰਾ ਬਲ ਨਾਸ ਕਰ ਦਿੰਦਾ ਹੈ ॥੨੦॥

## ਚਟਨੀ ॥

ਤ੍ਰਿਫਲਾ ਪਿਪਲੀ ਮਧੁ ਸੰਗ ਚਟੋ। ਮੁਸਤਾ ਫਲਕਾਂਯ ਕਰੂ ਸਿਮਟੋ। ਅਰੁ ਸਿੰਗਿਸਟੀ ਰਿਪ ਸ੍ਵਾਸਰਟੇ। ਮਧੁ ਡਾਰ ਚਟੇ ਕਫ ਤਾਪ ਮਿਟੇ ॥ ੨੧ ॥

(੧) ਤ੍ਰਿਫਲਾ ਮਘ ਸ਼ਹਤ ਨਾਲ ਚਟੇ। (੨) ਮੋਥਾ ਕਾਯਫਲ ਕਰੂ ਬੀ ਪਾਵੇ। ਕੱਕੜ ਸਿੰਙੀ ਕਚੂਰ ਪੁਹਕਰ ਮੂਲ। ਸ਼ਹਤ ਮਿਲਾਕਰ ਚੱਟੇ ਤਾਂ ਕਫ ਦਾ ਤਾਪ ਜਾਵੇ ॥ ੨੧ ॥

ਪੁਨਃ ॥ ਰਿਪ ਸ੍ਵਾਸ ਕਨਾ ਫਲਕਾਂਯ ਦਸੇ। ਮਧੁ ਸੰਗਿਚਟੇ ਕਫ ਤਾਪਨਸੇ। ਅਥਵਾ ਨਕਛਿੱਕਨ ਕਾਯ ਫਲੈਂ। ਤ੍ਰਿਕੁਟਾ ਨਸ ਦੈ ਕਫ ਤਾਪ ਟਲੈਂ ॥ ੨੨ ॥

(੧)ਪੁਹਕਰਮੂਲ ਮਘ ਕਾਯਫਲ। ਸ਼ਹਤ ਕਕੜਸਿੰਙੀ ਮਿਲਾਯਚੱਟੇ ਤਾਂ ਕਫ ਦਾ ਤਾਪ ਮਿਟੇ ਹੈ। (੨) ਅਥਵਾ ਨਕਛਿਕਨੀ ਬੂਟੀ ਕਾਯਫਲ। ਤ੍ਰਿਕੁਟਾ ਇਨਾਂ ਨੂੰ ਬਰੀਕ ਪੀਸ ਕਰ ਕੱਪੜ ਛਾਨ ਕਰਕੇ ਨਸਵਾਰ ਦੇਵੇ ਤਾਂ ਕਫ ਦਾ ਤਾਪ ਨਸ਼ਟ ਹੋਵੇ ॥ ੨੨ ॥

## ਅਥ ਤ੍ਰਿਤੀਜ੍ਵਰ ਪ੍ਰਤੀਕਾਰ ॥ ਸਵੈਯਾ ॥

ਪਿਤ ਪਾਪਰ ਮੇਘ ਪਤੀਸ ਕੁੜਾ ਖਸ ਬਿੱਲ ਗਿਰੀ ਮਘਵਾ ਜਵਪਾਨਾ। ਕਹਿ ਸੀਤਲ ਚੰਦਨਲਾਲ ਸਟੀ

ਦ੍ਰਿਗ ਮਾਲ ਕਿਰਾਤ ਸੁਧਾ ਧਨਿਆਠਾ। ਵਿਚ ਨਾਗਰਿ ਮੇਲਕਰੋ ਕਲਕਾ ਮਧੁ ਡਾਰ ਅਚੋ ਧਰ ਧੀਰਜ ਕਾਠਾ। ਤ੍ਰਿਕ ਤਾਪ ਤ੍ਰਿਖਾ ਜ੍ਵਰ ਪਿੱਤ ਲਹੂ ਅਰੁ ਦਾਘ ਅਤੀਸਰ ਕੋ ਦੁਖ ਨਾਠਾ॥ ੨੩ ॥

ਪਿਤਪਾਪੜਾ ਮੋਥਾ ਪਤੀਸ ਕੁੜਾ ਦਾ ਸਕ। ਖੱਸ ਬਿਲਗਿਰੀ ਇੰਦ੍ਰਜੌਂ ਪਾਠਾ। ਰਕਤ ਚੰਦਨ ਕਚੂਰ ਨੇਤ੍ਰਬਾਲਾ ਚਿਰਾਯਤਾ ਗਿਲੋਯ ਧਨੀਆਂ। ਸੁੰਢ ਮਿਲਾਕਰ ਇਨਾਂ ਦਾ ਕਲਕ ਕਰ ਲਵੇ ਸ਼ਹਤ ਪਾਕਰ ਪੀਵੇ ਅਰ ਧੀਰਜ ਰਖੇ ਤਾਂ ਤੇਈਆ ਤਾਪ ਅਰ ਤਾਪ ਦੀ ਪਿਆਸ ਪਿੱਤ ਦਾ ਤਾਪ ਲਹੂ ਦਾ ਔਣਾ ਦਾਹ ਅਰ ਅਤੀਸਾਰ ਇਨਾਂ ਸਭਨਾਂ ਦੁਖਾਂ ਦਾ ਨਾਸ ਕਰੇ॥ ੨੩॥

ਪੁਨਃ॥ ਘਨ ਚੰਦਨ ਸੁੰਠਿ ਉਸੀਰ ਗਿਲੋ ਕੁਨਟੀ ਸਭ ਮੇਲ ਕਰੋ ਕਲਕਾ। ਨਹ ਨਾਗਰਿ ਦਾਖ ਕਿਰਾਤ ਸੁਧਾ ਮੁਸਤਾ ਪਿਚ ਮੰਦ ਤ੍ਰਿਕੇ ਫਲਕਾ। ਸਿਤ ਜੀਰ ਪਟੋਲ ਸਚੀਪਤਿ ਜੌ ਕਹਿ ਸੀਤਲ ਕ੍ਵਾਬ ਕਰੋ ਭਲਕਾ ਜੁਗ ਜੋਗ ਬਿਨਾਸ ਕਰੈ ਤਪ ਕੋ ਜੁ ਚਢੈ ਦਿਨ ਤੀਜ ਬਡੇ ਬਲ ਕਾ॥ ੨੪ ॥

( ੧ ) ਮੋਥਾ ਚੰਦਨ ਸੁੰਢ ਖਸ ਗਿਲੋਯ ਧਨੀਆਂ। ਇਨਾਂ ਸਬਨਾਂ ਨੂੰ ਮੇਲਕੇ ਕਾੜ੍ਹਾ ਕਰੇ। ( ੨ ) ਅਥਵਾ ਸੁੰਢ ਮਨੱਕਾ ਚਿਰਾਯਤਾ ਗਿਲੋਯ ਮੋਥਾ ਨਿੰਮ ਤ੍ਰਿਫਲਾ। ਸ੍ਵੇਤ ਜੀਰਾ ਪੜੋਲਪਤ੍ਰ ਇੰਦ੍ਰਜੌਂ ਇਨਾਂ ਦਾ ਭਲੀ ਪ੍ਰਕਾਰ ਕਾੜ੍ਹਾ ਕਰੇ। ਇਹ ਦੋ ਨੁਸਖੇ ਹਨ ਜਿਹੜਾ ਚਾਹੋ ਸੋ ਕਰੋ ਇਕ ਹੀ ਤਪਦਾ ਨਾਸ ਕਰ ਦਿੰਦਾ ਹੈ ਜੋ ਤੀਸਰੇ ਦਿਨ ਚੜ੍ਹਨੇ ਵਾਲਾ ਤ੍ਰੇਈਆ ਹੈ ॥ ੨੪ ॥

ਪੁਨਃ॥ ਗਹਿ ਪੀਪਰ ਮੇਘ ਮਹੋਖਧਿ ਚੰਦਨ ਧਾਨਕ ਰੇਨ ਸਿਤਾ ਕਰ ਕਾਢਾ। ਅਥਵਾ ਫਲ ਤੀਨ ਫਲੋਤਮ ਨੀਰਦ ਨਿੰਮ ਪਟੋਲ ਤ੍ਰਿਸੁਖਨ ਮਾਢਾ। ਪਿਚ ਮੰਦ

ਮਿਲਾਯ ਕਰੋ ਕਲਕਾ ਪੁਨ ਡਾਰ ਸਿਤਾ ਅਚਿਯੇ ਕਰ ਗਾਢਾ। ਜੁਗ ਜੋਗ ਹਰੈ ਤਪ ਕੋ ਕਵਿ ਸੀਤਲ ਜੋ ਦਿਨ ਤੀਜ ਬਿਖੈ ਅਤਿ ਬਾਢਾ ॥ ੨੫॥

(੧) ਮਘ ਮੋਥਾ ਸੁੰਢ ਚੰਦਨ ਧਨੀਆਂ ਪਿਤਪਾਪੜਾ ਮਿਸਰੀ ਪਹ ਲੇ ਇਨਾਂ ਚੀਜ਼ਾਂਦਾ ਕਾੜ੍ਹਾ ਕਰ ਲਵੇ ਪਿਛੋਂ ਮਿਸਰੀ ਮਿਲਾ ਕਰ ਪੀਵੇ। (੨) ਅਥਵਾ ਤ੍ਰਿਫਲਾ ਮੁਨੱਕਾ ਮੋਥਾ ਨਿੰਮ ਪੜੋਲਪਤ੍ਰ ਤ੍ਰਿਕੁਟਾ । ਗਿਲੋਯ ਮਿਲਾਕਰ ਕ੍ਵਾਥ ਕਰਕੇ ਫਿਰ ਮਿਸਰੀ ਮਿਲਾਕਰ ਚੰਗੀਤਰਾਂ ਪੀਲਵੇ। ਇਹ ਦੋਨੋਂ ਨੁਸਖੇ ਤੇਈਏ ਤਪ ਦਾ ਨਾਸ ਕਰਦੇ ਹਨ ਜੋ ਤੀਜੇ ਦਿਨ ਗੱਜ ਕੇ ਚੜ੍ਹਦਾ ਹੈ ॥ ੨੫ ।

ਦੋ: ॥ ਕੰਨਜਾਂਰਸ ਮੈਂ ਰਗੜਕਰ ਗੋਲੀ ਕਠਨੀ ਭੁੰਨ। ਗੁੜ ਸੋਂ ਭਖ ਨਸ ਤ੍ਰਿਤੀ ਤਪ ਰਕ੍ਤ ਅਤੀਸਰ ਕੈਨ ॥

ਕੁਆਰ ਦੇ ਰਸ ਵਿਚ ਭੁੰਨੀ ਹੋਈ ਫਟਕੜੀ ਦੀ ਗੋਲੀ ਕਰਕੇ। ਗੁੜ ਨਾਲ ਖਾਲਵੇ ਤਾਂ ਤੇਈਆਤਾਪ ਅਰ ਦਕਤਦੇ ਅਤੀਸਾਰ ਨਸ਼ਟ ਹੋਜਾਂਦੇਹਨ।੨੬

## ਪੁਨਾ ॥ ਜ੍ਵਰੰਕੁਸ ॥ ਸ਼ੰਕਰ ॥

ਬਿਖ ਦਰਦ ਗੰਧਕ ਸੂਧ ਟੰਕਨ ਮਰਚ ਕਾਲੀ ਮਾਨ। ਅਹਿਫੇਨ ਨਾਗਰਿ ਮੋਚਰਸ ਚਪਲਾ ਮਿਲਾਵੇ ਆਨ। ਰਸ ਪਾ ਪਲਾਸੈ ਖਰਲ ਕਰ ਮਿਤ੍ਰ ਗੁੰਜ ਖਾਵੇ ਮੀਤ। ਪਥ ਖੰਡ ਚਾਵਲ ਤਾਪ ਤੇਇਯਾ ਹਾਰਜਾਵੈਚੀਤ॥੨੭

ਸੋਧਾ ਤੇਲੀਆ, ਸੋਧਾ ਸਿੰਗਰਫ, ਸੋਧੀ ਗੰਧਕ, ਸੋਹਾਗਾ, ਕਾਲੀ ਮਿਰਚ। ਅਫੀਮ ਸੁੰਢ ਮੋਚਰਸ ਮਘਾਂ। ਪਲਾਸ ਦਾ ਰਸ ਪਾਕੇ ਖਰਲ ਕਰੇ ਫਿਰਰੱਤੀਭਰ ਖਾਵੇ। ਗਿਜ਼ਾ ਖੰਡ ਤੇ ਚਾਵਲ, ਤੇਈਆ ਤਾਪ ਨਿਸਚੇ ਜਾਵੇ ॥੨੭ ॥

ਪੁਨ: ਦੋ: ॥ ਪਿੱਪਲ ਪੱਤੇ ਤੀਨਲੈ ਲਿਖੀਏ ਜੰਤ੍ਰ ਬਨਾਯ॥ ਉਭੈ ਧੋਯ ਪਿਵੈ ਏਕ ਪਿਖ ਤ੍ਰਿਤੀ ਤਾਪ ਨਸਜਾਯ॥ ੨੮ ॥

ਪਿਪਲ ਦੇ ਤਿੰਨ ਪੱਤੇ ਲੈਕੇ ਉਪਰ ਏਹ ਜੰਤ੍ਰ ਚੰਗੀ ਤਰਾਂ ਲਿਖੇ। ਦੋ ਪੱਤੇ ਘੋਲਕੇ ਪਾਨੀ ਵਿਚ ਪਿਲਾਦੇਨੇ ਤੇ ਇਕ ਦੇਖਦੇ ਰਹਣਾਂ ਤਾਂ ਭੀ ਤੇਈਆ ਤਾਪ ਨਸ਼ਟ ਹੋ ਜਾਂਦਾ ਹੈ॥ ੨੮ ॥

ਤਥਾ ਜੰਤ੍ਰ




ਅਥ ਚਤੁਰਥਕ ਜ੍ਵਰ ਪ੍ਰਤੀਕਾਰ॥ ਨਰਾਜ ॥
ਮਹੋਖਧੀ ਕਤ੍ਰ ਕਿਰਾਤ ਕੁੰਡਲੀ ਮਲੈ ਜਲੈ। ਬਨਾਯ ਕ੍ਵਾਥ ਪੀਜਿਯੇ ਮਿਲਾਯ ਆਵਲੈ ਭਲੈ। ਲਿਵਾ ਸਿਵਾ ਮ੍ਰਿਗੇਸ ਤੁੰਡ ਸੁੰਠਿ ਬਾਲਾ ਦਾਰ ਕੋ। ਸਿਤਾ ਰੁ ਪਰਨ ਸਾਲ ਰੈਨ ਕ੍ਵਾਥ ਤਾਪ ਚਾਰ ਕੋ॥ ੨੯ ॥

(੧)ਸੁੰਢ ਕੜੂ ਚਿਰਾਯਤਾ ਗਿਲੋਯ ਚੰਦਨ। ਆਵਲੇ ਮਿਲਾਕਰ ਕਾੜ੍ਹਾ ਕਰਕੇ ਪੀਲੀਜੀਯੇ।(੨)ਅਥਵਾ ਹਰੜ ਬਾਂਸਾ ਸੁੰਢ ਨੇਤ੍ਰਬਾਲਾ ਦੇਵਦਾਰ। ਮਿਸਰੀ ਸਾਲਪਰਨੀ ਅਰ ਪਿਤਪਾਪੜਾ ਮਿਲਾਕਰ ਸਭਨਾਂ ਦਾ ਕਾੜ੍ਹਾ ਕਰੇ ਪਿਛੋਂ ਮਿਸਰੀ ਮਿਲਾਕੇ ਪੀਵੇ ਤਾਂ ਚੌਥਾ ਤਾਪ ਜਾਵੇ ਇਹ ਦੋ ਨੁਸਖੇ ਹਨ॥੨੯॥

ਪੁਨਃਨਸਜ ॥ ਮਗਾਯ ਘ੍ਰੀਯ ਜੀਰਣੰ ਮਿਲਾਯ ਹਿੰਗ ਤਾਸ ਮੈਂ। ਦਿਵਾਯ ਨਾਸ ਜਾਸ ਮੈ ਬਿਨਾਸ ਤਾਪ ਤਾਸ ਮੈਂ। ਰਸਾ ਅਗਸਤ ਪਾਤ ਨਾਸ ਨਾਸ ਚੌਥ ਤਾਪ ਕੋ। ਕਿ ਨੀਲ ਚੀਰ ਪੰਖਲੈ ਉਲੂਕ ਧੂਪ ਥਾਪ ਕੋ॥ ੩੦॥

(੧) ਪੁਰਾਨਾ ਘ੍ਰਿਤ ਲੈਕੇ ਉਸ ਵਿਚ ਹਿੰਙ ਮਿਲਾਇਕੇ। ਨਸਵਾਰ ਦੇਵੇ।(੨) ਯਾ ਅਗਸਤ ਬ੍ਰਿਛ ਦੇ ਪੱਤਾਂ ਦੇ ਰਸ ਦੀ ਨਸਵਾਰ ਦੇਵੇ। (੩) ਯਾ

ਨੌਲੀ ਟੌਲੀ ਉੱਲੂ ਦੇ ਖੰਭ ਦੋਹਾਂ ਦੀ ਧੂਣੀ ਦੇਵੇ ਇਨਾਂ ਵਿਚੋਂ ਕੋਈ ਕਰੇ ਚੌਥਾ ਤਾਪ ਨਾਸ਼ ਹੋ ਜਾਂਦਾ ਹੈ ॥ ੩੦ ॥

## ਗੋਲੀ ॥ ਕਾਬਜ ॥

ਤੋਲ ਲਵੇ ਹਰਤਾਲ ਚਾਰ ਤੋਲੇ ਬੁਧਵੰਤਾ। ਸਿੰਗਰਫ
ਤੋਲਾ ਏਕ ਮੇਲਕਰ ਦਰੜ ਕਰੰਤਾ। ਖੋੜਸ ਤੋਲੇ ਤੋਲ
ਲਜਾਇ ਸਿਰਕਾ ਅਤਿ ਚੰਗਾ। ਚੀਨੀ ਪਜਾਲੇ ਭੇਵ
ਘਾਮ ਮਧ ਧਰੋ ਨਿਸੰਗਾ ॥ ੩੧ ॥

ਹੜਤਾਲ ਵਰਕੀਆ ੪ ਤੋਲੇ। ਸ਼ਿੰਗਰਫ ਤੋਲਾ ੧ ਮਿਲਾਕਰ ਦਰੜਾ ਜੇਹਾ ਕਰੇ। ੧੬ ਤੋਲੇ ਖਰਾ ਸਿਰਕਾ। ਸਭ ਚੀਨੀ ਦੀ ਪਿਆਲੀ ਵਿਚ ਪਾਕੇ ਧੁਪੇ ਰਖ ਛਡੇ ॥ ੩੧ ॥

ਜਬੈ ਸੂਕ ਵਹੁ ਜਾਯ ਰਗੜ ਦਿਨ ਅਸ਼ਟ ਕ੍ਵਾਰ ਰਸ।
ਗੁੰਜਾ ਡੇਢ ਪ੍ਰਮਾਨ ਰੂਪ ਗੁਟਕਾ ਸਵਾਰ ਕਸ। ਸਿਤ
ਜੀਰਕ ਕਰਖੈਕ ਨੀਰ ਤਾਜਾ ਪਿਲਵਾਵੈ। ਇਕ ਬੀ
ਚਾਰ ਪ੍ਰਯੰਤ ਜੰਤ ਕੋ ਗੁਟੀ ਖਵਾਵੈ ॥ ੩੨ ॥

ਜਿਸ ਵੇਲੇ ਸਿਰਕਾ ਸੁਕ ਜਾਵੇ ਤਾਂ ਅਠ ਦਿਨ ਕੁਆਰ ਦੇ ਰਸ ਵਿਚ ਘੋਟੇ। ਫਿਰ ਡੇਢ ਰੱਤੀ ਦੇ ਆਕਾਰ ਦੀ ਗੋਲੀ ਕਰੇ। ਫਿਰ ਜੀਰਾ ਸਫੈਦ ਇਕ ਕਰਖ ਉਸ ਵਿਚ ਗੋਲੀ ਧਰਕੇ, ਤਾਜ਼ਾ ਪਾਣੀ ਉਪਰੋਂ ਪਿਲਾ ਦੇਵੇ। ਗੋਲੀ ਇਕ ਸੇ ਚਾਰ ਤਕ ਖੁਲਾਵੇ ॥ ੩੨ ॥

ਊਪਰਿ ਸੋ ਨਿਤ ਖਾਯ ਘੀਯ ਚੂਰੀ ਗੁੜ ਭੋਜਨ। ਨਸੈ
ਚੌਥੀਯਾ ਤਾਪ ਆਪ ਨਿਸਚਾ ਕਰ ਜੋ ਜਨ। ਵਾ ਚੂਨਾ
ਪਲ ਦੋਨ ਕਰਖ ਹਰਤਾਲ ਜੁ ਲਿੱਜੈ। ਕੰਨਜਾਂ ਰਸ
ਰਗੜਾਯ ਚਨਕ ਸਮ ਗੁਟੀ ਬਧਿੱਜੈ ॥ ੩੩ ॥

ਉਪਰੋਂ ਨਿਤ ਘੇਉ ਦੀ ਚੂਰੀ ਗੁੜ ਪਾਕੇ ਖਾਵੇ। ਇਸਤਰਾਂ ਚੌਥਾ ਤਾਪ ਨਸ਼ਟ ਹੋ ਜਾਵੇ ਪਰ ਨਿਸਚਾ ਭੀ ਕਰਨਾ ਚਾਹੀਏ। ਅਥਵਾ ਅਣਬੁਝ ਚੂਨਾ

ਕਲੀ ੨ ਪਲ ਹਰਤਾਲ ਵਰਕੀਆ ੧ ਕਰਖ । ਕੁਆਰਦੇ ਰਸ ਵਿਚ ਰਗੜ ਕੇ ਛਨੇ ਸਮਾਨ ਗੋਲੀਆਂ ਬਾਂਧ ਲਵੇ ਉਪਰੋਕਤ ਰੀਤੀ ਸੇ ਖਾਵੇ ॥ ੩੩ ॥

ਕੈਨਜਾਂ ॥ ਰੋਟੀ ਸੰਗਾ । ਘੀਯ ਖਾਵੰਗਾ ।

ਨਾਸੇ ਤਾਪਾ । ਜੋ ਚੌਥਾਪਾ ॥ ੩੪ ॥

ਰੋਟੀਨਾਲ । ਘੇਉਦੇ ਖਾਵੇ । ਤਪ ਦਾ ਨਾਸ਼ ਹੋ ਜਾਵੇ।ਜਿਸਦਾਨਾਮ ਚੌਥਾਹੈ ॥

ਸਰਬ ਜ੍ਵਰਕੋ ਸ੍ਰੀ ਪੁਸ਼ਪਾਦਿ ਚੂਰਨ॥ਗੀਤਕਾ॥

ਲੈ ਲੌਂਗ ਏਲਾ ਦਾਲਚੀਨੀ ਤਾਸ ਸਮ ਮਰਚਾਂ ਕਨਾਂ। ਅਰੁ ਅਕਰਕਰ ਕਟਭਦ੍ਰ ਤੋਲਾ ਏਕ ਇਕ ਵਜਨਾ ਭਨਾਂ। ਪੁਨ ਲਾਲਚੰਦਨ ਚਾਰ ਤੋਲੇ ਮੇਲ ਚੂਰਨ ਕੀਜਿਯੇ। ਅਨੁਪਾਨ ਸੋ ਤਪ ਅਸ਼ਟ ਨਾਸੇ ਚਾਰ ਗੁੰਜਾ ਦੀਜਿਯੇ॥ ੩੫॥

ਲੌਂਗ ਇਲਾਚੀ ਦਾਲਚੀਨੀ ਮ੍ਰਿਚ ਮਘ । ਅਕਰਕਰਾ ਕਾਯਫਲ ਸਭ ਇਕ ਇਕ ਤੋਲਾ । ਅਰ ਲਾਲਚੰਦਨ ਚਾਰ ਤੋਲੇ ਮਿਲਾਕੇ ਚੂਰਨ ਘੋਟਕੇ ਕਰ ਲਵੇ। ਚਾਰ ਰੱਤੀ ਪ੍ਰਮਾਨ ਅਨੁਪਾਨ ਗਰਮ ਸਰਦ ਜਿਸਤਰਾਂ ਦਾ ਵਕਤ ਪਰ ਠੀਕ ਹੋਵੇ ਦੇਵੇ ਤਾਂ ਅਠੇ ਤਰਾਂ ਦੇ ਤਾਪ ਨਾਸ਼ ਹੁੰਦੇ ਹਨ ॥ ੩੫ ॥

ਪੁਨਃ॥ਖੋੜਸਾਂਗ ਚੂਰਨ॥ ਗਹਿ ਲੂਨ ਛਿੰਨਾ ਪੁਸਕਰਾ ਘਨ ਅਤਿ ਬਿਖਾ ਜੈਗੀਸਿਵਾ। ਸੁਰਰਾਜ ਜਵ ਤ੍ਰਿਕੁਟਾ ਕਟੁ ਨੈਪਾਲ ਦੰਤੀ ਭੀ ਲਿਵਾ।ਪੁਨ ਕਨਾਮੂਲ ਪਟੋਲ ਧਾਵਨ ਕੂਟ ਚੂਰਨ ਛਾਨਿਯੇ। ਤਪ ਅਸ਼ਟ ਨਾਸੈ ਏਕ ਛਿਨ ਅਰੁ ਸੰਨਜ ਤ੍ਰਿਯੋਦਸ ਸਾਨਿਯੇ॥ ੩੬॥

ਲੂਣ ਗਿਲੋਯ ਪੁਹਕਰਮੂਲ ਮੋਥਾ ਪਤੀਸ ਜੰਗੀਹਰੜ । ਇੰਦ੍ਰਜੌਂ ਤ੍ਰਿਕੁਟਾ ਕੜੂ ਚਿਰਾਯਤਾ ਜੈਪਾਲ ਦੀ ਜੜ। ਪਿਪਲਾਮੂਲ ਪਟੋਲਪਤ੍ਰ ਅਰ ਕੌੜਿਆਰੀ ਕੁਟ ਕਪੜ ਛਾਨਕਰ ਇਨਾਂਦਾ ਚੂਰਨ ਬਨਾ ਰਖੇ। ਫਿਰ ਵਕਤ ਪਰਖਾਵੇ ਤਾਂ ਅੱਠਤਰਾਂਦੇ ਤਾਪ ਤੇਰਾਂਸੰਨਿਪਾਤ ਇਕਛਿਨਮਾਤ੍ਰਮੈਂ ਨਾਸਕਰੇ॥

ਪੁਨਃ ਨਿੰਮਾਦਿ ਚੂਰਨ ॥ ਮੋਤੀਦਾਮ ॥

ਗਹੋ ਪਿਚਮੰਦ ਪਤਾ ਰਵਿ ਟੰਕ। ਤ੍ਰਿਕੇ ਫਲ ਤੈ ਕੁਟੁ
ਸਾਨ ਇਕੰਕ। ਤਿਨ ਲਵਨਾ ਜਵਖਾਰ ਰੁਖਾਰ। ਬਿਬੇ
ਬਿਬ ਟੰਕ ਮਿਲਾਯ ਸਵਾਰ ॥ ੩੭ ॥

ਨਿੰਮ ਦੇ ਪਤ੍ਰ ੧੨ਟੰਕ। ਤ੍ਰਿਫਲਾ ਤ੍ਰਿਕੁਟਾ ਇਕ ਇਕ ਟੰਕ। ਤਿੰਨੇ ਨਿਮਕ ਜੌਖਾਰ ਸਜੀਖਾਰ। ਇਹ ਦੋ ਦੋ ਟੰਕ ਲੇਵੇ ॥ ੩੭ ॥

ਪੁਨਃ ॥ ਅਜਵਾਯਨ ਟੰਕ ਜੁ ਚਾਰ। ਮਿਲਾ ਕਰ
ਚੂਰਨ ਤੂਰਨ ਚਾਰੁ। ਤਪੋਦਕ ਸੋ ਭਖ ਪ੍ਰਾਤਹਿਕਾਲ।
ਸਭੀ ਜ੍ਵਰ ਨਾਸ ਕਰੈ ਤਤਕਾਲ॥ ੩੮ ॥

ਅਜਵਾਇਨ ੪ ਟੰਕ। ਮਿਲਾਕਰ ਸੁੰਦਰਚੂਰਨ ਜਲਦੀ ਨਾਲ ਤਿਆਰ ਕਰਵਾ ਲੇਵੇ। ਤੱਤੇ ਜਲ ਨਾਲ ਪ੍ਰਾਤਾਕਾਲ ਖਾਵੇ, ਤਾਂ ਸਭਤਰਾਂਦੇ ਤਪ ਬੜੀ ਜਲਦੀ ਨਾਲ ਹਟ ਜਾਂਦੇ ਹਨ ॥ ੩੮ ॥

ਪੁਨਃ ॥ ਗੋਲੀ ॥ ਚੌਪਈ ॥

ਸੁੱਧ ਸੂਤ ਗੰਧਕ ਬਿਖ ਲੀਜੈ। ਤ੍ਰਿਕ ਤ੍ਰਿਕ ਮਾਸੇ
ਵਜਨ ਕਰੀਜੈ। ਅਸ਼ਟੰਕ ਤ੍ਰਿਕੁਟਾ ਬਿਚ ਡਾਰ। ਰਸ
ਆਦ੍ਰਕ ਸੋ ਗੁਟੀ ਸਵਾਰ ॥ ੩੯ ॥

ਸੁਧ ਪਾਰਾ, ਸੁਧ ਗੰਧਕ ਸੁਧ ਤੇਲੀਆ। ਤਿੰਨਤਿੰਨ ਮਾਸੇ ਤੋਲਕੇ ਲਵੇ। ਅਠਟੰਕ ਤ੍ਰਿਕੁਟਾ ਵਿਚ ਪਾਵੇ। ਅਦ੍ਰਕਦੇ ਰਸਨਾਲ ਗੋਲੀਆਂ ਬਣਾਵੇ ॥੩੯॥

ਮਰਚ ਸਮਾਂਨ ਮਾਨ ਤਿਨ ਕਰਿਯੇ। ਜ੍ਵਰੀ ਖਵਾਯ
ਅਸ਼ਟ ਜ੍ਵਰ ਹਰੀਯੇ। ਔਰ ਸੂਲ ਬਾਤਕ ਦੁਖਦਾਯਕ।
ਵਹੁਸਭ ਲਛ ਇਹੇ ਗੁਟਿ ਸਾਯਕ ॥ ੪੦ ॥

ਕਾਲੀ ਮਿਰਚ ਦੇ ਬਰਾਬਰ ਗੋਲੀਆਂ ਕਰੇ। ਤਪ ਵਾਲੇ ਨੂੰ ਦੇਵੇ ਤਾਂ ੮ ਪ੍ਰਕਾਰ ਦੇ ਤਾਪ ਨਾਸ ਕਰੇ। ਹੋਰ ਵਾਯੂਦਾ ਦੁਖ ਦੇਨੇ ਵਾਲਾ ਸੂਲ। ਨਿਸ਼ਾਨਾ

ਹੈ ਤੇ ਏਹ ਗੋਲੀ ਫੁੰਡਣੇ ਨੂੰ ਤੀਰ ਹੈ ॥ ੪੦ ॥

## ਅਬ ਗੰਗਾਧਰੀ ਰਸ ॥ ਦੋਹਰਾ ॥

ਟੰਕਨ ਗੰਧਕ ਸੂਤ ਬਿਖ ਮਰਚ ਸਰਬ ਸਮ ਭਾਗ । ਭ੍ਰਿੰਗਰਸਾ ਪੁਟ ਦਨਕ ਗੁਟਿ ਸਲਲ ਅਸ਼ਟ ਜ੍ਵਰ ਭਾਗ ॥ ੪੧ ॥

ਸੁਹਾਗਾ ਸੁਧ ਗੰਧਕ ਸੁਧ ਪਾਰਾ ਸੁਧ ਤੇਲੀਆ ਅਰ ਮ੍ਰਿਚਾਂ ਸਭ ਸਮਾਨ ਭਾਗ । ਭੰਗਰੇ ਦੇ ਰਸ ਨਾਲ ਪੁਠਾਂ ਦੇਕੇ ਚਣੇ ਸਮਾਨ ਗੋਲੀਆਂ ਬੰਨ੍ਹਕੇ ਇਕ ਗੋਲੀ ਪਾਣੀ ਨਾਲ ਖੁਆਵੇ ਤਾਂ ਅੱਠ ਹੀ ਤਰਾਂ ਦੇ ਤਾਪ ਨਸ਼੍ਟ ਹੁੰਦੇ ਹਨ॥੪੧॥

## ਸੀਤਭੰਜੀਰਸ ॥ ਅੜਿਲ ॥

ਯਸਦ ਪੁਰਾਤਨ ਸੋਧ ਕੜਾਹੀ ਢਾਰੀਏ। ਸ੍ਯਾਮਮਰਚ ਅਰਧਾਂਗ ਤਾਸ ਤੇ ਧਾਰਿਯੇ । ਤਾਹਿ ਅਰਧ ਬਿਖ ਆਨ ਦਰੜ ਕਰ ਦੀਜਿਯੇ। ਹੋ ਸੂਕੇ ਪਾਤ ਮਗਾਯ ਨਿੰਮ ਕੇ ਲੀਜਿਯੇ ॥ ੪੨ ॥

ਪੁਰਾਨਾਂ ਜਿਸਤ ਸੋਧਕੇ ਕੜਾਹੀ ਵਿਚ ਪਾਕੇ ਢਾਲੇ । ਤਿਸ ਨਾਲੋਂ ਅੱਧੀਆਂ ਕਾਲੀਆਂ ਮ੍ਰਿਚਾਂ ਵਿਚ ਪਾਵੇ । ਮ੍ਰਿਚਾਂ ਨਾਲੋਂ ਅਧਾ ਮਿਠਾ ਤੇਲੀਆ ਪਾ ਕਰ ਦਰੜਾ ਕਰੇ। ਫਿਰ ਸੁਕੇ ਨਿੰਮ ਦੇ ਪਤ੍ਰ ਮੰਗਾਇਕੇ ॥ ੪੨ ॥

ਭਰ ਭਰ ਮੁਸ਼ਟੀ ਡਾਰ ਪ੍ਰਿਥਮ ਤਿਸ ਚੂਰਕੀ । ਤਾਂ ਪਾਛੇ ਭਰ ਮੁਸ਼ਟ ਨਿੰਮ ਪਤ ਭੂਰਕੀ । ਨਿੰਮ ਡੰਡ ਬਿਚ ਫੇਰ ਜੁ ਗੀਲੋ ਹੋਵਈ। ਹੋ ਮਰਤ ਪਹਰ ਤਿਨ ਮਾਂਝ ਭਸਮ ਜਬ ਜੋਵਈ ॥ ੪੩ ॥

ਤਰਕੀਬ ਇਸਤਰਾਂ ਕਰੇ ਕਿ ਕੜਾਹੀ ਵਿਚ ਪਹਿਲਾਂ ਭਰ ਭਰਕੇ ਮੁਠਾਂ ਉਪਰੋਕਤ ਚੂਰਨ ਦੀਆਂ ਜਿਸਤ ਪਰ ਪਾਈ ਜਾਵੇ । ਚੂਰਨ ਮੁਕ ਜਾਵੇ ਤਾਂ ਪਿਛੋਂ ਨਿੰਮ ਦੇ ਪੱਤ੍ਰਾਂ ਦੀਆਂ ਮੁਠਾਂ ਭਰ ਭਰਕੇ ਭੁਰਕੀ ਜਾਵੇ । ਅਤੇ ਨਿੰਮ ਦਾ ਗਿੱਲਾ ਡੰਡਾ ਵਿਚ ਫੇਰੀ ਜਾਵੇ। ਇਹ ਤਿੰਨਕੁ ਪਹਰ ਵਿਚ ਮਰਕੇ ਭਸਮ

ਜਦੋਂ ਹੋ ਜਾਵੇ ॥ ੪੩ ॥

ਤਬੇ ਸਰਾਵਾ ਧਾਰ ਤਾਹ ਕੇ ਊਪਰੇ। ਸ੍ਵਾਂਗ ਸੀਤ ਕਰ ਛਾਨ ਸ੍ਵੇਤ ਪਟ ਮੂ ਪਰੇ। ਦ੍ਵੈਗੁੰਜਾ ਦੈ ਖਾਨ ਕਟੇ ਤਪ ਆਠਕੋ। ਹੋ ਲਾਚੀਦਾਨੇ ਸਾਥ ਕਿ ਏਲਾਠਾਠਕੋ॥੪੪

ਤਾਂ ਉਸਦੇ ਉਪਰ ਠੂਠੀ ਮੂੰਧੀ ਮਾਰ ਦੇਵੇ। ਜਦੋਂ ਠੰਢਾ ਠਾਰ ਹੋ ਜਾਵੇ ਤਾਂ ਚਿੱਟੇ ਕਪੜੇ ਨਾਲ ਛਾਨ ਲਵੇ। ਫਿਰ ਦੋ ਰੱਤੀਆਂ ਖਾਣਨੂੰ ਦੇਵੇ ਤਾਂ ਅੱਠੇ ਹੀ ਤਰਾਂ ਦੇ ਤਾਪਾਂ ਨੂੰ ਦੂਰ ਕਰੇ। ਇਹ ਲਾਚੀਦਾਣੇ ਨਾਲ ਖਾਵੇ ਯਾ ਇਲਾਚੀਆਂ ਨਾਲ ਦੇਵੇ ॥ ੪੪ ॥

ਦੋਹ॥ਅਥਵਾਮਿਸਰੀ ਖੰਡਸਿਤਾ ਸੌਂਫਅਰਕ ਸਭਸੰਗ॥ ਕਰਿ ਸੀਤਲ ਅਨੁਪਾਨਜੋ ਸੋ ਨਿਜਬੁਧਿਪ੍ਰਸੰਗ॥੪੫

ਅਥਵਾ ਮਿਸਰੀ ਨਾਲ ਯਾ ਸਫੈਦ ਖੰਡ ਨਾਲ ਯਾਂ ਸੌਂਫ ਦੇ ਅਰਕ ਨਾਲ ਇਨਾਂ ਸਭਨਾਂ ਵਿਚੋਂ ਕਿਸੇ ਨਾਲ ਦੇਵ। ਅਥਵਾ ਹੋਰ ਆਪਣੀ ਬੁਧੀ ਨਾਲ ਅਨੁਪਾਨ ਕਲਪਨਾ ਕਰਕੇ ਦੇਵੇ ਤੇ ਤਾਪ ਜਾਵੇ । ੪੫ ॥

## ਅਥ ਜ੍ਵਰੰਕੁਸ ॥ ਮੋਤੀਦਾਮ ॥

ਮਹਾਰਸ ਸੁੱਧਤ ਗੰਧਕ ਆਨ। ਤ੍ਰਿਤੀ ਬਿਖ ਮੇਲਕਰੋ ਬੁਧਿਮਾਨ। ਬਰਾਬਰ ਤੀਨਨ ਧੂਰਤ ਬੀਜ । ਕੁਟਾ ਤ੍ਰਿਕ ਚਾਰਨ ਤੇ ਦੁਨ ਲੀਜ ॥ ੪੬ ॥

ਸੁਧ ਪਾਰਾ ਸੁਧ ਗੰਧਕ। ਤੀਸਰਾ ਮਿੱਠਾ ਤੇਲੀਆ ਮਿਲਾਵੇ। ਇਨ੍ਹਾਂ ਤੇਹਾਂ ਦੇ ਬਰਾਬਰ ਧਤੂਰੇ ਦੇ ਬੀਜ। ਤ੍ਰਿਕੁਟਾ ਚੋਹਾਂ ਤੋ ਦੂਣਾ ਲਵੇ॥੪੬॥

ਕਰੋ ਖਰਲੰ ਰਸ ਅਦਰਕ ਮੇਲ। ਰਸਾਦ੍ਰਕ ਸੰਗ ਜ੍ਵਰੀ ਪ੍ਰਤਿ ਠੇਲ। ਪ੍ਰਮਾਨ ਧਰੋ ਜੁਗ ਗੁੰਜਸਮਾਨ। ਬਿਨਾਸ ਕਰੇ ਤਪ ਆਠ ਬਿਧਾਨ ॥ ੪੭ ॥

ਅਦਰਕ ਦਾ ਰਸ ਮਿਲਾਕਰ ਖਰਲ ਕਰੇ। ਅਦਰਕ ਰਸ ਨਾਲ ਤਾਪ ਵਾਲੇ ਨੂੰ ਦੇਵੇ। ਵਜ਼ਨ ਇਸਦਾ ੨ ਰੱਤੀ ਪ੍ਰਮਾਣ ਹੈ। ਇਹ ਅੱਠ ਪ੍ਰਕਾਰ ਦੇ

ਤਾਪਾਂ ਨੂੰ ਨਾਸ ਕਰਦਾਹੈ। (ਇਹ ਯਤਨ ਰਸੇਂਦ੍ਰ ਚਿੰਤਾਮਣੀ ਵਿਚ ਲਿਖਿਆ ਹੋਇਆ ਹੈ) ॥ ੪੭ ॥

ਪੁਨਃ ॥ ਸਿੱਧ ਜ੍ਵਰਾਂਕੁਸ ॥ ਨਰਾਜ ॥

ਮਗਾਯ ਤਾਲ ਟੰਕ ਚਾਰ ਕੰਬ ਰਾਖ ਚਾਰ ਹੀ। ਤੁਥਾ ਦੁ ਟੰਕ ਭਾਵਨਾ ਸੁ ਤੀਨ ਕਾਰ ਧਾਰ ਹੀ। ਗਜਾਂਚ ਸੰਪਟੰ ਬਿਖੈ ਨਿਕਾਰ ਸ੍ਵਾਂਗ ਸੀਤਕੈ। ਦੁ ਗੁੰਜ ਮਾਨ ਖੰਡ ਸੋ ਬਿਨਾਸ ਤਾਪ ਮੀਤਕੈ ॥ ੪੮ ॥

ਵਰਕੀ ਹੜਤਾਲ ੪ ਟੰਕ, ਸੰਖ ਭਸਮ ੪ ਟੰਕ। ਨੀਲਾ ਥੋਥਾ ੨ ਟੰਕ, ਇਨ੍ਹਾਂ ਨੂੰ ਕ੍ਵਾਰ ਰਸ ਦੀਆਂ ੩ ਭਾਵਨਾਂ ਦੇਕੇ। ਪਿਆਲਿਆਂ ਵਿਚ ਸੰਪੁਟ ਕਰ ਕੇ ਗਜ ਪੁਟ ਦ੍ਵਾਰਾ ਫੂਕ ਲਵੇ ਠੰਢੀ ਹੋ ਜਾਨੇ ਪਰ ਕੱਢ ਲਵੇ। ਦੋ ਰੱਤੀਆਂ ਖੰਡ ਵਿਚ ਰਖਕੇ ਦੇਵੇ ਤਾਂ ਅੱਠ ਪ੍ਰਕਾਰ ਦੇ ਤਾਪ ਨਸ਼ਟ ਕਰੇ ॥ ੪੮ ॥

ਪੰਕਤਿ ਛੰਦ ॥ ਚਾਵਲ ਖਾਵੇ। ਦੂਧ ਪਿਲਾਵੇ।
ਪੱਥਜ ਕਰਾਵੇ। ਰੋਗ ਗਵਾਵੇ ॥ ੪੯ ॥

ਮਗਰੋਂ ਚਾਵਲ ਖਾਵੇ। ਦੂਧ ਪਿਲਾਵੇ। ਇਹ ਪੱਥ ਕਰੇ। ਤਾਂ ਰੋਗ ਨਸ਼ਟ ਹੋਵੇ ॥ ੪੯ ॥

ਪੁਨਃ ॥ ਜ੍ਵਰੰਕੁਸ ॥ ਦੋਹਰਾ ॥

ਸੁਕ੍ਤ ਵਿਰਾਟਕ ਕੰਬ ਮੈਂ ਇਕ ਪਿਸਾਯ ਗਜ ਪੁਠ।
ਦੈ ਨਗੁਦੇ ਬਹੁਗੁਣੀਬਿਚ ਗੁੰਜਜੁਗਲ ਜ੍ਵਰਕੁੱਠ॥੫੦

ਸਿੱਪੀਆਂ ਕੌਡੀਆਂ ਅਤੇ ਸੰਖ ਇਨ੍ਹਾਂ ਤਿੰਨਾਂ ਵਿਚੋਂ ਇਕ ਨੂੰ ਪੀਹ ਕਰ ਗਜ ਪੁਠ। ਬਹੁਗੁਣੀ ਦੇ ਨੁਗਦੇ ਵਿਚ ਦੇਵੇ ਸਰਦ ਹੋਣੇ ਪਰ ਕੱਢਕੇ ਦੋ ਰੱਤੀਆਂ ਮਿਸਰੀ ਆਦਿ ਮੈਂ ਰੱਖਕੇ ਦੇਵੇ ਤਾਂ ਸਭ ਜ੍ਵਰ ਨਾਸ ਕਰੇ ॥ ੫੦ ॥

ਪੁਨਃ ॥ ਤਵਾਸ਼ੀਰੀ ਜ੍ਵਰੰਕੁਸ ॥ ਭੁਜੰਗ ॥

ਤਵਾਸੀਰ ਚੰਗਾ ਗਹੇ ਏਕ ਤੋਲਾ। ਘਸੋ ਬੀਚ ਕੰਨਜਾਂ ਰਸਾ ਬੈਦ ਦੋਲਾ। ਕਿਰੇ ਠਿੱਕਰੀ ਊਪਰੇ ਜੋਰ ਟਿੱਕੀ।

ਸਿਤਾ ਸੰਗ ਗੁਂਜਾਂ ਯੁਗੀ ਦੈ ਸਮਿੱਕੀ ॥ ੫੧ ॥

ਖਰੀਤਵਾਸੀਰ ੧ਤੋਲਾ ਲੈਕਰ। ਕ੍ਵਾਰ ਰਸ ਵਿਚ ਰੰਗੀਘੋਟੇ। ਟਿੱਕੀ ਬਣਾਕਰ ਠੀਕਰੀ ਪਰ ਸੇਕਲਵੇ। ਮਿਸਰੀਨਾਲ੨ ਰਤੀ ਪ੍ਰਮਾਣ ਮਿਲਾਕਰ ਦੇਵੇ ॥੫੧॥

ਭਲੋ ਪੱਥਜ ਮੂੰਗੋਦਨੋ ਭੱਛ ਕੀਜੈ। ਬਿਦਾ ਪਿੱਤ ਕੈ
ਤਾਪ ਕੋ ਨਿੱਤ ਦੀਜੈ। ਭਨਾ ਰਾਜਿਯਾਂ ਹੇਤ ਯੇ ਤਾਪ
ਕੁੰਡਾ। ਸਦਾ ਗੋਪ ਰਾਖੋ ਲਹੋ ਓਪ ਹੁੰਡਾ ॥ ੫੨ ॥

ਪੱਥ ਅੱਛਾ ਮੂੰਗੀਦੀ ਦਾਲ ਤੇ ਚਾਵਲ ਖਾਵੇ। ਇਹ ਗਰਮੀ ਦੇ ਤਪਾਂ ਦੀ ਵਿਦਾਉਗੀ ਕਰਨੇ ਹਾਰ। ਰਾਜਿਆਂ ਯੋਗਜ ਜ੍ਵਰੰਕੁਸ ਕਿਹਾ ਹੈ। ਜਿਸ ਤਰਾਂ ਹਾਥੀ ਨੂੰ ਅੰਕੁਸ ਰੋਕਦਾ ਹੈ ਇਹ ਗੁਪਤ ਰਖਣੇ ਯੋਗਜ ਯਸ ਹੁੰਡੀ ਦੇਣੇ ਹਾਰ ਹੈ ॥ ੫੨ ॥

## ਅਥ ਸੰਨਜ ਲਛਨ ॥ ਦੋਹਰਾ ॥

ਸੰਧਕਾਦਿ ਦਸ ਤੀਨ ਲਖ ਸੰਨ ਭੇਦ ਬੁਧਿਵੰਤ।
ਸੂਲ ਸੰਫ ਤਪ ਦਾਹ ਦੁਖ ਨਿਬਲ ਮੂਰਛਤ ਅੰਤ॥੫੩

ਸੰਧਕਾਦਿ ਤੇਰਾਂ ਸੰਨਿਪਾਤ ਦੇ ਭੇਦ ਬੁਧੀਮਾਨ ਕਹਿੰਦੇ ਹਨ। ਇਨਾਂ ਵਿਚ ਸੂਲ ਸੋਜਾ ਤੇ ਬਹੁਤਾਦਾਹ, ਨਾਨਾ ਦੁਖ, ਨਿਰਬਲਤਾਈ ਪਲ ਪਲ ਪਿਛੋਂ ਅਤਯੰਤ ਮੂਰਛਾ ਹੁੰਦੀਹੈ ॥ ੫੩ ॥

## ਪ੍ਰਤੀਕਾਰ ॥ ਦੋਹਰਾ ॥

ਲੰਘਨ ਤਿਨ ਸਰ ਸਾਤ ਦਿਨ ਵਾਤ ਸਲੇਖਮ ਸੋਖ।
ਉਸਨ ਨੀਰ ਦੇ ਸੀਤ ਤਜ ਵਾ ਕਪੂਰ ਮੁਖ ਪੋਖ ॥੫੪

ਇਨ੍ਹਾਂ ਵਿਚ ੧ ਯਾ ੫ ਯਾ ੭ ਦਿਨਤਕ ਬ੍ਰਤਰਖਾਵੇ ਤਾਂ ਵਾਯੂ ਬਲਗਮ ਸੁਕ ਜਾਂਦੀ ਹੈ। ਪੀਣ ਨੂੰ ਗਰਮ ਜਲ ਦੇਵੇ ਤੇ ਠੰਢਾ ਬਰਜ ਰਖੇ ਯਾ ਮੂੰਹ ਵਿਚ ਮੁਸ਼ਕਕਪੂਰ ਪਾ ਛੱਡੇ ॥ ੫੪ ॥

ਪੁਨਃ ॥ ਸ੍ਵੈਯਾ ॥ ਮਘਵਾ ਜਵ ਮੇਘ ਸੁਧਾ ਧਨੀਯਾਂ
ਬ੍ਰਿਖ ਬਾਂਸ ਉਸੀਰ ਪਟੀਰ ਮਿਲਾਇ। ਗਿਰਿ ਗੋਲ

ਨਲੀ ਕਟੁ ਭੱਦ੍ਰ ਸਿਵਾ ਪਦਮਾ ਕੂਟਕਾ ਝੂਟਕਾ ਉਬ ਲਾਯ। ਜਬੁ ਆਨ ਚੁਹਾਠਮ ਭਾਗ ਰਹੈ ਕਵਿ ਸੀਤਲ ਤੋ ਚਪਲਾ ਭੁਰਕਾਯ। ਤਪਵੰਤ ਅਚੇਤੁ ਬਚੇ ਦੁਖ ਤੇ ਨਰ ਚੇਤਨ ਤ੍ਰਿਯੋਦਸ ਸੰਨਜ ਕਦਾਯ॥ ੫੫॥

ਇੰਦ੍ਰਜੌਂ ਮੋਥਾ ਗਿਲੋਯ ਧਨੀਆਂ ਦੂਨਾਂ ਬਾਂਸਾ ਖੱਸ ਗੁਲਾਬ। ਅੰਮਲ ਤਾਸ ਦਾ ਗੁੱਦਾ ਕਾਯਫਲ ਹਰੜ ਕਮਲਡੋਡੇ ਕੂਟ ਕਰ ਝਟ ਪਟ ਉਬਾਲ ਲਵੇ। ਜਦ ਚੌਥਾ ਹਿਸਾ ਪਾਨੀ ਬਚ ਰਹੇ ਤਾਂ ਛਾਨਕਰ ਉਪਰ ਫਿਰ ਮਘਾਂ ਬਰੂਰ ਕੇ। ਤਪ ਵਾਲਾ ਪੀਵੇ ਤਾਂ ਦੁਖ ਤੇ ਬਚ ਰਵੇਂ ਜੇਕਰ ਤੇਰਾਂ ਸੰਨਿਪਾਤਾਂ ਵਾਲੇ ਨੂੰ ਦੇਵੇ ਤਾਂ ਹੋਸ਼ ਵਿਚ ਆ ਜਾਵੇ॥ ੫੫॥

ਪੁਨਃ॥ ਬਚ ਪਾਵਕ ਪੀਪਰਮੂਲ ਬ੍ਰਿਕੀ ਚਬ ਭੂਤ ਕਚੀ ਪੁਮਥਾ ਤ੍ਰਿਕੂਟਾ। ਜੁਗ ਧਾਵਨ ਕੀਟ ਰਿਪੂ ਭਵਨਾ ਕੁਲ ਸ੍ਵਾਸ ਰਿਪੂ ਫਲਕਾਯ ਠਟਾ। ਰਿਪੁਪਾਕ ਜਵਾਂ ਅਜਵਾਨ ਭ੍ਰਿਗੁ ਕਵਿ ਸੀਤਲ ਗੁੱਗਲ ਬੀਚ ਰਟਾ। ਦਿਵਦਾਰ ਰੁ ਸ੍ਰਿੰਗਿ ਕਰੋ ਕਲਕਾ ਅਰ ਸੰਨਜ ਤ੍ਰਯੋਦਸ ਮੂਲ ਕਟਾ॥ ੫੬॥

ਵਚ, ਚਿੱਤ੍ਰਾ, ਪਿੱਪਲਾਮੂਲ, ਬਾਂਸਾ, ਚੱਬ, ਛੜ, ਹਰੜ, ਤ੍ਰਿਕੁਟਾ। ਦੋਨੋਂ ਕੰਡਜਾਰੀਆਂ, ਬਾਇਬੜਿੰਗ, ਸਰਨਾਇ, ਅਥਵਾ ਰਾਸਨਾ, ਪੁਹਕਰਮੂਲ, ਕਾਯਫਲ। ਇੰਦ੍ਰ ਜੌਂ, ਅਜਵਾਇਨ, ਭੜਿੰਗੀ, ਗੁਗਲ। ਦੇਵਦਾਰ ਕਕੜ ਸਿੰਙੀ ਇਨ੍ਹਾਂ ਸਭਨਾਂ ਦਾ ਕਾੜ੍ਹਾ ਕਰਕੇ ਦੇਵੇ ਤਾਂ ਤੇਰਾਂ ਸੰਨਿਪਾਤਾਂ ਦਾ ਜੜ੍ਹ ਮੂਲ ਨਾਸ ਹੋਵੇ॥ ੫੬॥

ਕਬਿਤ॥ ਜੈਫਲ ਕਿਰਾਤ ਸੁਰ ਦੇਵ ਬ੍ਰਿਛ ਦੂਰ ਮੂਲ ਭੰਜਕਾ ਜਿਯੰਤ ਭ੍ਰਿੰਗ ਸਿਧ ਬਾਰ ਰਾਸਨਾ। ਸੰਚ ਪੰਚ ਊਖਨਾ ਸੁਹੰਜਨਾ ਮਿਲਾਯ ਬੀਚ ਰੋਚ ਨ ਰਹਾਇ

ਸੰਨਜ ਕ੍ਵਾਥ ਸਾਥ ਨਾਸਨਾ। ਸੀਤਲ ਕਹੈ ਕਿਧੋ ਕਚੂਰ ਚੂਰ ਕਨਾਂ ਮੂਰ ਤ੍ਰਾਹਮਾਨ ਜਟਾ ਮੂਰ ਤੂਰ ਦਾਰ ਬਾਸਨਾ। ਸ੍ਰੇਯ ਸੀ ਸੁਧਾ ਸਿਵਾ ਭ੍ਰਿਗੂ ਦੁਧਾਵਨੀ ਕਿਰਾਤ ਘਾਤ ਕੌੜ ਰੇਨ ਕ੍ਵਾਥ ਸੰਨਜ ਕੋ ਬਿਨਾਸਨਾ॥ ੫੭॥

ਜਾਫਲ, ਚਿਰਾਯਤਾ, ਦੇਵਦਾਰ, ਧਮਾਹਾਂ, ਦੰਤੀ, ਅਰਨ ਵਾ ਰਾਸਨਾ, ਭਰਿੰਗੀ, ਸੰਭਾਲੂ, ਰਾਸਨਾ (ਜੈਂਤ)। ਪੰਚ ਊਖਨਾ (ਪਿੱਪਲੀ, ਪਿੱਪਲਾ ਮੂਲ, ਚੱਬ, ਚਿੱਤ੍ਰਾ, ਸੁੰਠ) ਸੁਹਾਂਜਨਾਂ ਵਿਚ ਮਿਲਾ ਲਵੇ ਕਾੜ੍ਹਾ ਕਰਕੇ ਪਿਲਾਵੇ ਤਾਂ ਸੰਨਿਪਾਤ ਨਾਸ ਕਰੇ। ਅਥਵਾ ਕਚੂਰ, ਪਿਪਲਾਮੂਲ, ਤ੍ਰਾਯਮਾਨ (ਅਭਾਵਮੇਂ ਬਨਖਸ਼ਾ) ਪੁਹਕਰਮੂਲ ਜਲਦੀ ਸੇ ਵੇਦਾਰ ਪਾਵੇ। ਰਾਸਨਾ, ਗਿਲੋਯ, ਹਰੜ, ਭਰਿੰਗੀ, ਦੋਨੋਂ ਕੰਡਜਾਰੀਆਂ, ਚਿਰਾਯਤਾ, ਕੌੜ, ਪਾਪੜਾ ਇਨ੍ਹਾਂ ਸਭ ਨਾਂ ਦਾ ਕ੍ਵਾਥ ਕਰਕੇ ਪਿਲਾਵੇ ਤਾਂ ਸੰਨਿਪਾਤ ਨਾਸ ਹੋਵੇ॥ ੫੭॥

## ਅਥ ਅੰਮ੍ਰਿਤ ਸੰਜੀਵਨੀ॥ ਤੋਟਕ॥

ਤ੍ਰਿਫਲਾ ਤ੍ਰਿਕੁਟਾ ਬਚ ਕੀਟ ਅਰੀ। ਬਤਸਾਦਨ ਔ ਬਿਖ ਮੇਲ ਕਰੀ। ਬਿਚ ਆਨ ਭਲਾਤਕ ਡਾਰ ਭਲੇ। ਬਿਧਿ ਸੋਂ ਖਰਲੋ ਗਵ ਮੂਤ ਰਲੇ॥ ੫੮॥

ਤ੍ਰਿਫਲਾ, ਤ੍ਰਿਕੁਟਾ, ਵਚ, ਬਾਇਬੜਿੰਗ। ਗਿਲੋਯ ਸੋਧਾ ਤੇਲੀਆ। ਅਰ ਭਿਲਾਵੇ। ਗਊ ਮੂਤ੍ਰ ਨਾਲ ਚੰਗੀਤਰਾਂ ਖਰਲ ਕਰੇ॥ ੫੯॥

ਇਕ ਗੁੰਜ ਸਮਾਨ ਕਰੋ ਗੁਟਕਾ। ਅਨੁਪਾਨ ਰਸਾਦ੍ਰਕ ਕੇ ਘੁਟਕਾ। ਗੁਟਿ ਚਾਰ ਭਖੈ ਸਭ ਸੰਨ ਕਟੇ। ਤਪ ਸੂਲ ਮੰਦਾਗਨਿ ਮੂਲ ਪਟੇ॥ ੫੯॥

ਫਿਰ ਇਕ ਰੱਤੀ ਦੀ ਗੋਲੀ ਕਰੇ। ਅਨੁਪਾਨ ਅਦਰਕ ਦਾ ਰਸ ਹੈ ਸੋ ਘੋਟਕੇ ਰਸ ਨਿਕਾਲ ਲਵੇ। ਗੋਲੀਆਂ ਚ ਖੁਲਾਵੇ ਸਭਤਰਾਂਦੇ ਸੰਨਿਪਾਤ ਨਾਸ ਕਰੇ। ਤਪ ਪੇਟ ਦਾ ਸੂਲ ਮੰਦਾਗਨੀ ਦਾ ਮੂਲ ਬੀ ਨਾਸ਼ ਕਰੇ॥ ੫੯॥

### ਅਥ ਤ੍ਰਿਪੁਰ ਭੈਰਵ ਰਸ ॥

ਬਿਖ ਟੰਕ ਰੁ ਟੰਕਨ ਤੀਨਗਹੋ। ਚਤੁਨਾਗਰਿ ਮਰਚਾਂ ਚੀਨ ਲਹੋ। ਰਸ ਅਦਰਕ ਮੇਲ ਕਰੋ ਖਰਲਾ। ਸਭ ਸੰਨ ਨਸੇ ਇਕ ਗੁੰਜ ਖੁਲਾ॥ ੬੦॥

ਸੋਧਾ ਤੇਲੀਅ ੧ ਟੰਕ ਸੁਹਾਗਾ ੩ ਟੰਕ। ਸੁੰਢ ੪ ਟੰਕ ਮਰਚਾਂ ੪ ਟੰਕ। ਅਦਰਕ ਰਸ ਨਾਲ ਖਰਲ ਕਰਨਾ। ਫਿਰ ਇਕ ਰੱਤੀ ਦੀ ਮਾਤ੍ਰਾ ਖਾਵੇ ਤਾਂ ਸਭ ਪ੍ਰਕਾਰ ਦੇ ਸੰਨਿਪਾਤ ਨਾਸ ਹੋਵੇਂ ॥ ੬੦॥

### ਚਿੰਤਾਮਣਿ ਰਸ ॥

ਸ਼ਿਵ ਬੀਰਜ ਗੰਧਕ ਨਾਗਰਿ ਲੈ। ਮਰਚਾਂ ਬਿਬਜੀਰ ਤ੍ਰਿਖਾਰ ਰਲੈ। ਬਿਖ ਪੀਪਰ ਅਭਰਕ ਲੂਨ ਸਰੈ। ਰਸ ਪਾਨ ਕਿ ਆਦ੍ਰਕ ਘੋਟ ਕਰੈ॥ ੬੧॥

ਪਾਰਾ ਗੰਧਕ ਸੁੰਠ। ਮਿਰਚਾਂ ਦੋਨੋਂ ਜੀਰੇ *ਤਿੰਨੇ ਖਾਰਾਂ। ਤੇਲੀਆ ਮਘ ਅਭਰਕ ਪੰਜੇ ਲੂਣ। ਪਾਨ ਦੇ ਰਸ ਨਾਲ ਯਾ ਅਦਰਕਦੇ ਰਸਨਾਲ ਘੋਟਕੇ

ਗੁਟਿ ਗੁੰਜ ਪ੍ਰਮਾਨ ਭਖੇ ਜਬਹੀ। ਸਭ ਸੰਨਿ ਬਿਨਾਸ ਭਵੈ ਤਬਹੀ। ਬਿਖਮੀ ਤਪ ਸੂਰ ਹਨੈ ਛਿਨ ਮੈਂ। ਰੁਜ ਕੋ ਬਲ ਪਾ ਨ ਸਕੈ ਇਨ ਮੈਂ॥ ੬੨॥

ਇਕ ਰੱਤੀ ਪ੍ਰਮਾਣ ਖਾਵੇ। ਸਰਬ ਪ੍ਰਕਾਰ ਦੇ ਸੰਨਿਪਾਤ ਨਾਸਕਰੇ। ਹੋਰ ਵਿਖਮ ਜੁਰ ਪੇਟ ਦੇ ਸੂਲ ਭੀ ਨਾਸ਼ ਕਰੇ। ਹੋਰ ਭੀ ਕੋਈ ਰੋਗ ਬਲ ਨਹੀਂ ਪਾ ਸਕੇ ॥ ੬੨॥

ਦੋ੪॥ ਕਹ ਸੀਤਲ ਕੁਛ ਭੇਦ ਨਹ ਕਾਲ ਰੁ ਸੰਨ ਮਝਾਰ। ਤੌ ਭੀ ਜਬਲਗ ਸ੍ਵਾਸ ਲਖ ਤਬਲਗ ਭੇਖਜ ਧਾਰ॥ ੬੩॥

---

* ਜੌਂਖਾਰ ਸਜੀਖਾਰ ਸੁਹਾਗਾ।

ਕਾਲ ਅਤੇ ਸੰਨਿਪਾਤ ਵਿਚ ਕਛ ਭੀ ਫਰਕ ਨਹੀਂ ਹੈ। ਫਿਰਬੀ ਜਦ ਤਕ ਸਰੀਰ ਵਿਚ ਸੁਾਸ ਹਨ ਦਵਾਈ ਕਰਦਾ ਰਹੇ ॥ ੬੩ ॥

ਇਤਿਸ੍ਰੀਬਜਾਧਬਿਨਾਸ਼ਕ ਨਿਬੰਧੇ ਕਵਿਸੀਤਲਬਿਰਚਤੇ ਅਸ੍ਰਜੂਰਾਦਿਪ੍ਰਤਿਕਾਰਨਾਮ ਦੁਤਿਯੋਧਯਾਯ॥੨

ਇਤਿਸ੍ਰੀਮਤ ਬਜਾਧ ਬਿਨਾਸਕੇ ਭਾਖਾ ਬਾਰਤਕੇ ਗਣੇਸ਼ਾਸਿੰਘ ਵਿਰਚਤੇ ਜੂਰਾਦਿ ਬਰਨਨੰ ਦੂਸਰੋ ਧਯਾਯ ॥ ੨ ॥

—o—

## ਅਥ ਅਤੀਸਾਰ ਲੱਛਣ॥ ਦੋਹਰਾ ॥

ਉਦਰ ਅਗਨਿਹਤ ਅਧਕ ਜਲ ਅਨਜ ਅਪਚ ਬਿਟ ਵਾਹ। ਸੂਲ ਅਫਾਰਾ ਦਾਘ ਤ੍ਰਿਟ ਅਤੀਸਾਰ ਦੁਖ ਆਹਿ ॥ ੧ ॥

ਪੇਟ ਦੀ ਅਗਨੀ ਮਾਰੀ ਜਾਣੇ ਤੇ ਜਲ ਬਹੁਤ ਵਧਕੇ ਅਪਚੀ ਹੋਕੇ ਹੇਠਨੂੰ ਅਤੀਸਾਰ ਹੋਕੇ ਗਿਰਦਾ ਹੈ। ਤਦ ਸੂਲ, ਅਫਾਰਾ, ਦਾਹ, ਤੇ ਤ੍ਰਿਖਾ ਅਧਿਕ ਲਗੇ ਇਸਨੂੰ ਅਤੀਸਾਰ ਕਿਹਾ ਜਾਂਦਾ ਹੈ ॥ ੧ ॥

## ਅਥ ਅਤੀਸਾਰ ਪ੍ਰਤੀਕਾਰ ॥

ਚੰਦਨ ਮੁਸਤਾ ਮਰੁਦ ਭਵ ਬਾਲਾ ਔ ਭੂ ਨਿੰਬ।
ਕਾਢਾ ਤੰਦੁਲ ਨੀਰ ਯੁਤ ਅਤੀਸਾਰ ਪ੍ਰਤਿ ਦਿੱਬ॥੨॥

ਚੰਦਨ ਮੋਥਾ ਧਮਾਹਾ ਨੇਤ੍ਰਬਾਲਾ ਚਿਰਾਯਤਾ। ਕਾੜ੍ਹ ਕਰ ਚਾਵਲਾਂ ਦਾ ਪਾਨੀ ਮਿਲਾਵੇ ਯਾ ਚਾਵਲਾਂ ਦੇ ਹੀ ਪਾਨੀ ਵਿਚ ਕਾੜ੍ਹਾ ਕਰੇ ਅਰ ਫਿਰ ਲਵੇ ਤਾਂ ਅਤੀਸਾਰ ਰੋਗ ਦੂਰ ਹੁੰਦਾ ਹੈ॥ ੨ ॥

ਚੌਪਈ ॥ ਧਾਵੈ ਧਨੀਆਂ ਪੋਸਤ ਰਾਲ। ਸਭ ਕੇ ਸਮ ਸਿਤ ਮਿਸਰੀ ਡਾਲ। ਤੰਦੁਲ ਜਲ ਸੋ ਚੂਰਨ ਖਾਯ ॥ ਰਕ੍ਤ ਅਤੀਸਰ ਛਿਨਮੈਂ ਜਾਯ॥ ੩ ॥

ਧਾਵਿਆਂ ਦੇ ਫੁਲ ਧਨੀਆਂ ਪੋਸਤ ਤੇ ਰਾਲ। ਸਭਨਾਂ ਦੇ ਸਮਾਨ

ਛਿਟੀ ਮਿਸਰੀ ਪਾਕਰ ਇਨ੍ਹਾਂ ਦਾ ਚੂਰਨ ਬਣਾ ਲਵੇ । ਇਸ ਚੂਰਨ ਨੂੰ ਚਾਵ ਲਾਂ ਦੇ ਪਾਨੀ ਨਾਲ ਖਾਵੇ । ਤਾਂ ਰਕਤ ਦੇ ਅਤੀਸਾਰ ਛਿਨ ਮਾਤ੍ਰ ਵਿਚ ਜਾਂਦੇ ਹਨ ॥ ੩ ॥

## ਪੁਨਃ ਗੁਟੀ ॥ ਗੀਤਕਾ ॥

ਅਹਿਫੇਨ ਚੂਨਾ ਕਲੀ ਸਮ ਲੈ ਨੀਰ ਪੋਸਤ ਖਰਲ ਕਰ। ਸਰ ਮੋਠਕੇ ਇਕ ਬੰਧ ਗੁਟਕਾ ਖ੍ਵਾਯ ਕੇ ਅਤੀ ਸਾਰ ਹਰ। ਨਹਿ ਰਾਲ ਪੁੰਗੀ ਫੂਲ ਸਫ ਬਿਚ ਔ ਛੁਹਾਰੇ ਬਿਲਜ ਧਰ। ਸਮ ਕੂਟ ਗੋਲੀ ਸਲਲ ਸੋਂ ਭੁਖ ਨਾਸ ਭੌ ਅਤੀਸਾਰ ਡਰ॥ ੪ ॥

ਅਫੀਮ ਚੂਨਾ ਕਲੀ ਸਮਾਨ ਵਜਨ ਲੈਕੇ ਪੋਸਤ ਦੇ ਜਲ ਨਾਲ ਖਰਲ ਕਰੇ। * ਮੋਠਾਂ ਦੇ ਦਾਣੇ ਸਮਾਨ ਗੋਲੀ ਬਨਾਵੇ ਇਕ ਗੋਲੀ ਖਾਵੇ ਤਾਂ ਅਤੀਸਾਰ ਬੰਦ ਕਰੇ। ਅਥਵਾ ਰਾਲ ਸੁਪਾਰੀ ਦੇ ਫੁਲ ਸੌਂਫ ਛੁਹਾਰਾ ਬਿਲ ਗਿਰੀ। ਸਮਾਨ ਵਜਨ ਲੈਕੇ ਕੁਟ ਕਰ ਗੋਲੀ ਕਦਰ ਅਨੁਸਾਰ ਜਲ ਨਾਲ ਦੇਵੇ ਤਾਂ ਸਭ ਪ੍ਰਕਾਰਦੇ ਅਤੀਸਾਰ ਨਾਸ਼ ਕਰੇ ॥ ੪ ॥

ਪੁਨਃ ॥ ਚੌਪਈ ॥ ਗਾਜਨ ਮਾਟੀ ਕਾਚੇ ਬੇਰ। ਮੋਚ ਰਸਾ ਪੋਸਤ ਜਲ ਗੇਰ। ਏਕ ਟੰਕ ਭਰ ਗੁਟੀ ਬਨਾਯ। ਮਿਟਤ ਦਸਤ ਤੰਦਲ ਜਲ ਖਾਯ॥ ੫ ॥

ਗਾਜਨੀ ਮਿੱਟੀ ਕਚੇ ਬੇਰ। ਮੋਚਰਸ ਪੋਸਤ ਦਾ ਪਾਨੀ ਪਾਕੇ । ਇਕ ਇਕ ਟੰਕ ਦੀ ਗੋਲੀ ਬਨਾਇਕੇ। ਚਾਵਲਾਂ ਦੇ ਜਲ ਨਾਲ ਦੇਵੇ ਤਾਂ ਸਭ ਪ੍ਰਕਾਰ ਦੇ ਦਸਤ ਬੰਦ ਕਰੇ ॥ ੫ ॥

## ਅਥ ਗੰਗਾਧਰ ਚੂਰਨ ॥ ਚੰਚਲਾ ॥

ਅੰਬ੍ਰ ਕੀ ਗਿਰੀ ਗਿਲੋਇ ਜਾਮਨੂ ਪਤੀਸ ਬਾਲ ।

* ਕਈ ਸਰ ਨਾਮ ਪੰਜ ਕੇ ਪੰਜ ਮੋਠਦੇ ਦਾਣੇ ਸਮਾਨ ਗੋਲੀ ਕਰਦੇ ਹਨ ।

ਬਿਲਜ ਨਿੰਮ ਆਵਲੇ ਬ੍ਰਿਕੀ ਮੁਲੱਠਿ ਸੁਠਿ ਡਾਲ। ਧਾਯ ਫੂਲ ਅੰਬਵਾਹਿ ਔ ਕਲਿੰਗ ਕੋ ਮਿਲਾਵ। ਨੀਰ ਸੀਤ ਚੂਰਨੰ ਜ੍ਵਰਾਤਿਸਾਰ ਕੋ ਮਿਟਾਵ॥ ੬ ॥

ਅੰਬਦੀ ਗਿਟਕ ਦੀ ਗਿਰੀ ਜਾਮਨ ਦੀ ਗਿਰੀ ਪਤੀਸ ਨੇਤ੍ਰ ਬਾਲਾ। ਬਿੱਲਗਿਰੀ ਨਿੱਮ ਆਵਲੇ ਬਾਂਸਾ ਮੁਲਠੀ ਸੁੰਢ। ਧਾਵੇ ਦੇ ਫੁਲ ਅੰਬਦੀ ਗਿਟਕ ਇੰਦ੍ਰ ਜੌਂ। ਚੂਰਨ ਕਰਕੇ ਸੀਤਲ ਜਲ ਸੇ ਦੇਵੇ ਤਾਂ ਜ੍ਵਰ ਅਰ ਅਤੀਸਾਰਾਂ ਨੂੰ ਮਿਟਾਉਂਦੀ ਹੈ ॥ ੬ ॥

ਦੋ: ।ਭੱਟਜ ਧਾਵੈ ਬਿੱਲ ਗਿਰ ਜਾਮਨੁ ਗਿਰਸਮ ਪੀਸ। ਮਧ ਸੋ ਮਾਸਾ ਏਕ ਚਟ ਪੇਟ ਦਸਤ ਨਹ ਦੀਸ॥ ੭ ॥

ਇੰਦਰਜੌਂ ਧਾਵੇ ਦੇ ਫੁਲ ਬਿਲ ਗਿਰੀ ਜਾਮਨ ਦੀ ਗਿਰੀ ਸਮਾਨ ਪੀਹਕੇ। ਸ਼ਹਤਨਾਲ ਮਾਸਾ ਚਟੇ ਤਾਂ ਪੇਟ ਦਰਦ ਅਤ ਅਤੀਸਾਰ ਨਾਸਕਰੇ ॥੭

ਪੁਨ: ॥ ਬੂਰਾ ਅਰੁ ਗਿਰਿ ਅੰਬ ਕੋ ਈਸਬਗੋਲ ਮਿਲਾਯ। ਉਭੈ ਵਖਤ ਭਖ ਕਰਖ ਭਰ ਰਕ੍ਤ ਅਤੀਸਰ ਜਾਯ॥ ੮ ॥

ਖੰਡ ਅਰ ਅੰਬਦੀ ਗਿਰੀ ਈਸਬਗੋਲ। ਦੋਨੋ ਵਕਤ ਇਕ ਇਕ ਤੋਲਾ ਖਾਵੇ ਉਪਰੋਂ ਜਲ ਪੀ ਲਵੇ ਤਾਂ ਰਕਤ ਦੇ ਬੀ ਅਤੀਸਾਰ ਜਾਂਦੇ ਹਨ ॥ ੮ ॥

ਪੁਨ: ॥ ਬਿੱਲ ਕੱਥ ਗਿਰਿ ਅੰਬ ਕੀ ਜਾਤੀ ਫਲ ਅਹਿ ਫੇਨ। ਲੇਪ ਜੁ ਕੀਜੈ ਨਾਭ ਪਰ ਦਸਤ ਤੁ ਏਕ ਦਿਸੇਨ॥ ੯ ॥

ਬਿੱਲਗਿਰੀ ਕਥ ਦਾ ਕੇਵਲ ਬਿੱਲਗਿਰੀ ਅੰਬਗਿਰੀ ਜਾਫਲ ਅਫੀਮ। ਇਨਾਂ ਚੀਜਾਂ ਦਾ ਨਾਭੀ ਪਰ ਲੇਪ ਕਰੇ ਤੋ ਦਸਤ ਇਕਬਾਰਗੀ ਹਟਦੇਹਨ॥੯

## ਅਬ ਗੰਗਾਧਰ ਰਸ ॥ ਨਰਾਜ ॥

ਮਹੋਖਧੀ ਪਖਾਨ ਭੇਦ ਮੁੱਥਰਾ ਕਲਿੰਗ ਲੈ । ਪਤੀਸ

**ਧਾਵ ਮੋਚਰਸਜ ਬਿੱਲਜ ਕੱਥ ਮੰਗ ਲੈ। ਹਫੀਮ ਸੂਤ ਗੰਧਕੰ ਤ੍ਰਿਰੋਜ ਨੀਰ ਪੋਸਤੰ। ਪਿਸਾਯ ਖਾਯ ਸ਼ਹਤ ਸੰਗ ਗੁੰਜਦਾਰ ਕੋ ਸਤੰ ॥ ੧੦ ॥**

ਸੁੰਢ ਪ ਖਾਨਭੇਦ ਮੋਥਾ ਇੰਦਰਜੌਂ। ਪਤੰਸ ਧਾਵੇਦੇ ਫੁਲ ਮੋਚਰਸ, ਬਿਲਗਿਰੀ। ਅਫੀਮ ਪਾਰਾ ਗੰਧਕ ਤ੍ਰਿੰਨ ਦਿਨ ਪੋਸਤਦੇ ਜਲਨਾਲ। ਘੋਟਕੇ (ਪਰ ਪਹਿਲੋਂ ਪਾਰੇ ਅਰ ਗੰਧਕ ਦੀ ਕਜਲੀ ਕਰ ਲਵੇ ਪਿਛੋਂ ਹੋਰ ਚੀਜਾਂ ਮਿਲਾਵੇ) ਫਿਰ ਸ਼ਹਤ ਦੇ ਨਾਲ ਚਾਰ ਰੱਤੀ ਪ੍ਰਮਾਣ ਖਾਵੇ ॥ ੧੦ ॥

**ਦੋ: ॥ ਪੱਥਜ ਮੂੰਗੋਦਨ ਰਾਖਿਯੇ ਵਾ ਦਧ ਚਾਵਲ ਜਾਨ। ਅਤੀਸਾਰ ਰੁਜ ਨਾਸ ਭਵ ਗ੍ਰਹਨੀ ਭੀ ਹਤ ਮਾਨ॥੧੧**

ਪੱਥ ਦਾਲ ਮੂੰਗੀ ਚਾਵਲ, ਅਥਵਾ ਦਹੀ ਚਾਵਲ ਕਰਨਾ। ਇਸਨਾਲ ਅਤੀਸਾਰ ਰੋਗ ਨਾਸ ਹੋਵੇ ਅਤੇ ਸੰਗ੍ਰਹਨੀ ਭੀ ਜਾਂਦੀ ਰਹੇ ॥ ੧੧ ॥

## ਅਨੰਦ ਭੈਰਵ ਰਸ ॥ ਮਨੋਜ ॥

**ਚਪਲਾ ਬਿਖ ਟੰਕਨ ਈਂਗਰ ਮੰਗ। ਮਰਚਾਂ ਸਮ ਪੀਸ ਭਖੋ ਮਧ ਸੰਗ। ਕਿ ਕੁੜਾ ਛਿਲ ਕ੍ਵਾਥ ਹਿ ਗੁੰਜ ਇਕਾਯ। ਪਥ ਤੰਦਲ ਤੱਕ੍ਰ ਅਤੀਸਰ ਜਾਯ ॥ ੧੨ ॥**

ਮਘ ਤੇਲੀਆ ਸੁਹਾਗਾ ਸਿੰਗਰਫ। ਕਾਲੀਮ੍ਰਿਚ ਸਮਾਨ ਭਾਗ ਪੀਹਕੇ ਸ਼ਹਤਨਾਲ ਖਾਵੇ। ਅਥਵਾ ਕੂੜਾ ਦੀ ਛਿੱਲਦੇ ਕਾੜ੍ਹੇ ਨਾਲ ਇਕ ਰੱਤੀ ਖਾਵੇ। ਪੱਥ ਮਠਾ ਚਾਵਲ ਕਰੇ ਤਾਂ ਅਤੀਸਾਰ ਨਾਸ ਹੁੰਦੇ ਹਨ ॥ ੧੨ ॥

**ਦੋ: ॥ ਦੋਤਿੰਨ ਦਿਨ ਤਕ ਬੰਦ ਭਵ ਇਕ ਦਿਨ ਦਸਤ ਬਿਤਾਬ। ਨਾਦਿ ਝਗਾਦਿਕ ਹਾਗ ਦੁਖ ਗ੍ਰਹਨੀ ਕਰਤ ਖਰਾਬ ॥ ੧੩ ॥**

ਦੋ ਤਿੰਨ ਦਿਨ ਤਕ ਬੰਦ ਹੋਕੇ ਫਿਰ ਇਕ ਦਿਨ ਦਸਤ ਇਕ ਦਮ ਚਲਨ। ਪੇਟ ਮੇਂ ਗੁੜ ਗੁੜ ਸ਼ਬਦ ਹੋਵੇ, ਅਰ ਝਗ ਆਦਿਕ ਹੱਗਣੇ ਵਕਤ ਆਵੇ ਇਹ ਦੁਖ ਦਾਯਕ [illegible] ਸੰਗ੍ਰਹਣੀ ਕਹੀ ਹੈ ॥ ੧੩ ॥

## ਪ੍ਰਤੀਕਾਰ ॥ ਸ੍ਵੈਯਾ ॥

ਧਨੀਆਂ ਦ੍ਰਿਗਮਾਲ ਪਤੀਸ ਬਲਾ ਖਸ ਨਾਗਰ ਬਿੱਲਜ ਮਿਲਾਯ ਦਿਵੈ। ਅਜਵਾਯਨ ਮੋਥ ਉਭੈ ਪਰਨੀ ਕਹਿ ਸੀਤਲ ਕ੍ਵਾਥ ਪਿਲਾਯ ਦਿਵੈ। ਅਥਵਾ ਚਬ ਚਿੱਤ੍ਰਕ ਪੀਪਰ ਲੈ ਵਕ ਪੀਪਰ ਮੂਲ ਰਲਾਯ ਦਿਵੈ। ਫਲ ਪੂਰਕ ਸੁੰਠਿ ਸਿਵਾ ਬਰਨਾ ਗ੍ਰਹਨੀ ਰੁਜਵੰਤ ਗਿਲਾਯ ਦਿਵੈ ॥ ੧੪ ॥

ਧਨੀਆਂ ਨੇਤ੍ਰਬਾਲਾ ਪਤੀਸ ਖਰਾਇਟੀ ਖੱਸ ਸੁੰਢ ਬਿਲਗਿਰੀ। ਅਜਵਾਇਨ ਮੋਥਾ ਦੋਨੋ ਕੰਡਜਾਰੀਆਂ ਇਨਾਂ ਦਾ ਕਾੜ੍ਹਾ ਕਰਕੇ ਪਿਲਾਵੇ। ਅਥਵ ਚਬ ਚਿੱਤ੍ਰਾ ਮਘ ਵੱਕ ਪਿਪਲਾਮੂਲ। ਬਿਜੌਰਾ ਸੁੰਢ ਹਰੜ ਬਰਨ। ਇਨਾਂ ਦਾ ਕਾੜ੍ਹਾ ਕਰਕੇ ਪੀਵੇ ਤਾਂ ਸੰਗ੍ਰਹਨੀ ਰੋਗ ਜਾਵੇ ॥ ੧੪ ॥

## ਚੂਰਨ ॥

ਮਘਵਾ ਜਵ ਕੁਟਜ ਚਿਤ੍ਰ ਸਟੀ ਬ੍ਰਹਤੀ ਬ੍ਰਿਕ ਧਾਵਨ ਸਾਰਵ ਲੈ। ਕਰ ਚੂਰਨ ਪੰਚ ਮਿਲਾ ਲਵਨਾ ਭਖ ਤੱਕ੍ਰਹਿ ਸੰਗ ਬਿਚਾਰ ਭਲੈ। ਕਿ ਬ੍ਰਿਖਾ ਭੂ ਨਿੰਬ ਬ੍ਰਿਕੀ ਬਦਰਾ ਕਟੁ ਪਾਵਕ ਬਜੋਖ ਅਨਾਰ ਮਿਲੈ। ਬਿਰ ਜਾਮਨੁ ਦਾਰ ਵਿ ਧਾਵਫਲਾ ਕਹ ਸੀਤਲ ਚੂਰ ਸਵਾਰ ਦਲੈ ॥ ੧੫ ॥

ਇੰਦ੍ਰ ਜੌਂ ਦੂਣੇ ਚਿਤ੍ਰਾ ਕਚੂਰ ਕੰਡਜਾਰੀ ਬਾਂਸਾ ਛੋਟੀ ਕੰਡਜਾਰੀ ਸਾਰਵਾ ( ਉਸ਼ਬਾ )। ਇਨਾਂ ਦਾ ਚੂਰਨ ਕਰਕੇ ਪੰਜੇ ਲੂਣ ਮਿਲਾਕਰ ਚੂਰਨ ਕਰ ਲਵੇ ਇਸ ਨੂੰ ਲੱਸੀ ਨਾਲ ਖਾਵੇ। ਅਥਵਾ ਪਤੀਸ ਚਿਰਾਯਤਾ ਬਾਂਸਾ ਕਰੇ ਬੇਰ ਕੋੜ ਚਿਤ੍ਰਾ ਸੁੰਢ ਅਨਾਰਦਾਨਾ। ਜਾਮਨ ਦੀ ਗਿਟਕ ਦਾਰ ਹਲਦੀ ਅਰ ਧਾਵਿਆਂ ਦੇ ਫੂਲ ਸਭ ਸਮ ਲੇਕਰ ਚੂਰਨ ਕਰ ਖਾਵੇ ॥ ੧੫ ॥

ਸੋ: ॥ ਕੁੜਾ ਤ੍ਰਾਬ ਮਧਡਾਰ ਅਖਜਤ ਨੀਰ ਮਿਲਾਇਕੈ।
ਚੂਰਨ ਕਰੇ ਅਹਾਰ ਗ੍ਰਹਨੀ ਜ੍ਵਰ ਅਤਿਸਾਰ ਹਰ ॥

ਅਰ ਕੁੜਾ ਦਾ ਕਾੜ੍ਹਾ ਕਰਕੇ ਸ਼ਹਤ ਪਾਕਰ ਚਾਵਲਾਂ ਦਾ ਧੋਣ ਮਿਲਾ ਕੇ। ਫਿਰ ਇਸ ਚੂਰਨ ਨੂੰ ਖਾਵੇ ਤਾਂ ਸੰਗ੍ਰਹਨੀ ਤਾਪ ਅਰ ਅਤੀਸਾਰ ਰੋਗ ਨਾਸ ਕਰੇ ॥ ੧੬ ॥

ਪੁਨ: ॥ ਤੋਟਕ ॥ ਘਨ ਸੁੰਠ ਪਤੀਸ ਕੁੜਾ ਧਨੀਯਾਂ।
ਜਵ ਕੌਸਕ ਬਿਲਜ ਬ੍ਰਿਕੀ ਗਨੀਯਾਂ। ਸਭ ਕੂਟ ਰਸੌਤ
ਕਤੂ ਭਿਲਕੈ। ਮਧ ਚਾਵਲ ਨੀਰ ਭਖੋ ਦਿਲ ਕੈ॥੧੭

ਮੋਥਾ ਸੁੰਢ ਪਤੀਸ ਕੁੜਾ ਦਾ ਸਕ ਧਨੀਆਂ। ਇੰਦ੍ਰ ਜੌਂ ਬਿਲਗਿਰੀ ਖਾਂਸਾ। ਕਤੂ ਰਸੌਂਤ ਮਿਲਾਕਰ ਸਬਨਾਂ ਦਾ ਚੂਰਨ ਕੁੱਟਕੇ ਕਰ ਲਵੇ। ਚਵਲਾਂ ਦ ਧੋਣ ਵਿਚ ਸ਼ਹਤ ਮਿਲ ਯਕੇ ਉਕਤ ਚੂਰਨ ਖਾਣ ਨੂੰ ਦੇਵ ( ਅਤੀਸਾਰ ਨਾਸ ਹੋਵ ) । ੧੭ ॥

ਪੁਨ: ॥ ਚਬ ਧਾਨਕ ਗ੍ਰੰਥ ਸੁ ਮੋਚਰਸਾ। ਜਰਨਾ ਚਤੁ
ਜਾਤ ਮਲੂਰ ਬਸਾ। ਫੁਲਧਾਵ ਤ੍ਰਯੂਖਨ ਅੰਬ ਡਲੀ।
ਦ੍ਰਿਗਮਾਲ ਸਭੀ ਸਮਖੰਡ ਰਲੀ ॥ ੧੮ ॥

ਚੱਬ ਧਨੀਆਂ ਪਿਪਲਾਮੂਲ ਮੋਚਰਸ। ਜੀਰਾ ਚਾਰਜਾਤ (ਅਰਥਾਤ ਦਾਲਚੀਨੀ, ਤਜ, ਤਮਾਲ ਪਤ੍ਰ, ਨਾਗਕੇਸਰ ) ਬਿਲਗਿਰੀ। ਧਾਵਿਆਂ ਦੇ ਫੁਲ ਤ੍ਰਿਕੁਟਾ ਅੰਬ ਦੀ ਗਿਟਕ। ਨੇਤ੍ਰਬਾਲਾ ਮਭ ਸਮਾਨ ਅਰ ਇਨਾਂ ਸਭ ਨਾਂ ਦੇ ਸਮਾਨ ਖੰਡ ਮਿਲਾਕਰ ॥ ੧੮ ॥

ਕਰ ਚੂਰਨ ਤੂਰਨ ਖਾਜ ਭਲੇ। ਗੁਲਮਾ ਗ੍ਰਹਨੀ ਖਿਨ
ਮਾਹ ਟਲੇ। ਕਫ ਆਮ ਨਸੇ ਪਿਤ ਸਾਰ ਮਿਟੇ। ਜਿਮ
ਪਾਪ ਬਿਨਾਸਤ ਰਾਮ ਰਟੇ ॥ ੧੯ ॥

ਇਹ ਚੂਰਨ ਜਲਦੀ ਨਾਲ ਖਾਵੇ। ਤਾਂ ਪੇਟ ਦਾ ਗੋਲਾ ਸੰਗ੍ਰਹਨੀ ਛਿਨ ਮਾਤ੍ਰ ਵਿਚ ਟਲਦ ਹੈ। ਕਫ ਅਰ ਆਂਮਬਾਤ ਗਰਮੀਦੇ ਦਸਤ ਮਰੋੜ। ਜਿਸ ਤਰਾਂ ਨਾਮ ਪਰਮੇਸਰ ਦਾ ਜਪਣ ਨਾਲ ਪਾਪ ਮਿਟਕੇ ਹਨ ਇਉਂ ਜਾਂਦੇ ਹਨ॥੧੯

ਪੁਨਃ ॥ ਦੋਃ ॥ ਤੋਲਾ ਤੋਲ ਪਿਲਾਯ ਦੈ ਰੋਗਨ ਆਨ ਬਦਾਮ। ਜੀਰਨ ਗ੍ਰਹਨੀ ਜਾਤ ਨਸ ਭਾਖਤ ਗੰਡਾ ਰਾਮ ॥ ੨੦ ॥

ਇਕ ਤੋਲਾ ਤੋਲਕੇ ਬਾਦਾਮ ਰੋਗਨ ਪਿਲਾ ਦੇਵੇ। ਤਾਂ ਬੀ ਪੁਰਾਣੀ ਸੰਗ੍ਰਹਨੀ ਜਾਂਦੀ ਹੈ ਇਸਤਰਾਂ ਗੰਡਾ ਰਾਮ ਨੇ ਕਿਹਾ ਹੈ ॥ ੨੦ ॥

ਅਬ ਹੰਸ ਪਾਟਲੀ ਰਸ ॥ ਅਧਰ ਬਿਛੋਹ ॥ ਸ੍ਵੈਯਾ ॥ ਰਸ ਗੰਧਕ ਟੰਕਨ ਤੀਨ ਕੁਟਾਕਰ ਕਾਕਨ ਰਾਖ ਰਲਾਯ ਦਿਜੈ। ਰਸ ਰੌਚਨ ਡਾਰ ਸੁਧਾਰ ਕਰੀ ਦਿਨ ਸਾਤਨ ਲੌ ਖਰਲਾਯ ਦਿਜੈ। ਕਹਿ ਸੀਤਲ ਆਠਕ ਗੁੰਜ ਖੁਲਾ ਘ੍ਰਿਤ ਤੂਰਨ ਤਾਹਿ ਗਿਲਾਯ ਦਿਜੈ। ਕਰ ਤੰਦਲ ਛਾਛ ਅਹਾਰ ਸਦਾ ਗ੍ਰਹਨੀ ਦੁਖ ਦੂਰ ਭਿਲਾਯ ਦਿਜੈ ॥ ੨੧ ॥

ਪਾਰਾ ਗੰਧਕ ਸੁਹਾਗਾ ਤ੍ਰਿਕੁਟਾ ਅਰ ਕੌਡੀਆਂ ਦੀ ਭਸਮ। ਨਿੰਬੂਦਾ ਰਸ ਪਾਕੇ ਸਤ ਦਿਨ ਖਰਲ ਕਰੇ। ਫਿਰ ਅੱਠ ਰੱਤੀ ਪ੍ਰਮਾਣ ਘ੍ਰਿਤ ਨਾਲ ਖੁਲਾਵੇ ਤਾਂ ਜਲਦੀ ਸੰਗ੍ਰਹਨੀ ਨੂੰ ਨਾਸ ਕਰੇ। ਮੱਠਾ ਅਰ ਚਾਵਲਾਂ ਦਾ ਭੋਜਨ ਪਥ ਕਰੇ ॥ ੨੧ ॥

## ਕਨਕ ਸੁੰਦਰੀ ਰਸ ॥

ਮਰਚਾਂ ਬਿਖ ਪੀਪਰ ਈਂਗਰ ਲੈ ਪੁਨ ਟੰਕਨ ਖਾਤ ਧਤੂਰਤ ਬੀਜ। ਬਿਜੀਆ ਰਸ ਡਾਰ ਕਰੋ ਖਰਲੈ ਚਨ ਕੇਕ ਸਮਾਨ ਗੁਟੀ ਬਧਵੀਜ। ਗਵ ਤੱਕ੍ਰਹ ਸੰਗ ਭਖੇ ਕਹਿ ਸੀਤਲ ਭੋਜਨ ਚਾਵਲ ਔ ਦਧਿ ਕੀਜ। ਅਤਿ ਸਾਰ ਮਿਟੇ ਗ੍ਰਹਨੀ ਦੁਖ ਭਾਜਤ ਭੂਜਤ ਹੈ ਨਰ

ਆਨੰਦ ਲੀਜ ॥ ੨੨ ॥

ਮ੍ਰਿਚਾਂ ਤੇਲੀਆ ਮਘ ਸਿੰਗਰਫ ਸੁਹਾਗਾ ਧਤੂਰੇਦੇ ਬੀਜ। ਭੰਗਦੇ ਰਸ ਨਾਲ ਖਰਲ ਕਰੇ ਫਿਰ ਚਨੇ ਬ੍ਰਾਬਰ ਗੋਲੀਆਂ ਬੰਨ੍ਹ ਲਵੇ । ਰੋਕੀ ਲੱਸੀ ਨਾਲ ਖਾਵੇ, ਭੋਜਨ ਦਹੀ ਚਾਵਲਾਂ ਦਾ ਕਰੇ। ਅਤੀਸਾਰ, ਸੰਗ੍ਰਹਨੀ ਰੋਗ ਜਾਵੇ ॥ ੨੨ ॥ਇਤੀ ਸੰਗ੍ਰਹਨੀ ॥

## ਅਥ ਅਰਸ਼ ਲੱਛਨ ॥ ਦੋਹਰਾ ॥

ਮੁਹਕੇ ਸੇ ਗੁਦ ਮਾਂਝ ਭਵ ਰੁਧਰ ਖਾਜ ਬਹੁ ਪੀਰ।
ਪੰਡ ਅਰੁਚ ਬਲਹੀਨਤਨ ਕਵਜ ਅਰਸ ਲਖਬੀਰ ॥

ਮਹੁਕਿਆਂ ਸਰੀਖੇ ਗੁਦਾ ਵਿਚ ਹੋਣ ਲਹੂ ਵਗੇ ਖੁਰਕ ਅਤੇ ਬਹੁਤੀ ਪੀੜ ਹੋਵੇ। ਪੀਲਾਈ, ਅਰੁਚੀ, ਨ੍ਰਿਬਲਤਾ ਤੇ ਕਬਜੀ ਰਹੇ ਇਸਨੂੰ ਬਵਾਸੀਰ ਆਖਦੇ ਹਨ ॥ ੨੩ ॥

## ਪ੍ਰਤੀਕਾਰ ॥ ਤ੍ਰਿਭੰਗੀ ॥

ਗਿਰਿ ਲੈ ਪਿਚ ਮੰਦੇ ਲਸਨ ਗਿਰੰਦੇ ਖਾਰ ਮਰੰਦੇ ਹਿੰਗ ਜੁੜੇ। ਸਭ ਸਰ ਸਰ ਟੰਕਾ ਕੂਟ ਨਿਸੰਕਾ ਬੀਸ ਨਿਖੰਕਾ ਮੇਲ ਗੁੜੇ। ਤਿਨ ਟੰਕਾ ਗੋਲੀ ਕਾਲ ਦੁਟੋਲੀ ਭਖਨੀ ਬੋਲੀ ਇਕ ਇਕਾ। ਖਟ ਅਰਸ ਭਗਾਵੈ ਸੂਲ ਗਵਾਵੈ ਰਖਜ ਰਖਾਵੈ ਟੇਕ ਟਿਕਾ ॥ ੨੪ ॥

ਨਿੰਮ ਦੇ ਬੀਜਾਂ ਦੀ ਗਿਰੀ, ਲਸਨ ਦੀ ਗਿਰੀ ਜੌਂਖਾਰ ਹਿੰਙ। ਸਭ ਪੰਜ ਪੰਜ ਟੰਕ ਕੁਟ ਪੀਸਕਰ ੨੦ ਮਾਸੇ ਗੁੜਮੇਲਕੇ। ਤਿੰਨ ੨ ਟੰਕ ਦੀਆਂ ਗੋਲੀਆਂ ਬਨਾਕੇ ਦੋਨੋਂ ਵਕਤ ਇਕ ਇਕ ਖਾਵੇ। ਇਸ ਨਾਲ ਛੇ ਪ੍ਰਕਾਰ ਦੀ ਬਵਾਸੀਰ ਪੇਟ ਦੇ ਸਭ ਤਰਾਂ ਦੇ ਸੂਲ ਨਾਸ ਹੁੰਦੇ ਹਨ ਪਰੰਤੂ ਸਭ ਤਰਾਂ ਪਰਹੇਜ਼ ਰਖੇ ॥ ੨੪ ॥

ਪੁਨਃ ਸੂਰਨ ਗੁਟੀ ॥ ਮਰਚਾਂ ਇਕ ਭਾਰੀ ਸੁੰਠ ਦੁਭਾਰੀ ਚਿਤ੍ਰਕ ਜਾਰੀ ਆਠ ਗੁਨਾ। ਦਸ ਖਸ੍ਰਕਹਿੱਸਾ

ਸੂਰਨ ਚਿੱਸਾ ਗੁੜ ਕੇ ਕਿੱਸਾ ਸਰਬ ਦੂਨਾ। ਕਰਕੇ ਇਕ ਗੁੱਟੀ ਉਦਰ ਜੁ ਸੁੱਟੀ ਸਭ ਜਰਪੁੱਟੀ ਅਰਸ ਦੁਖੰ। ਅਰ ਗੁਲਮ ਅਫਾਰਾ ਹੋਤ ਦੂਫਾਰਾ ਰੁਜੀ ਨ ਫਾਰਾ ਉਮਰ ਸੁਖੰ ॥ ੨੫ ॥

ਮਿਰਚਾਂ ੧ ਭਾਗ ਸੁੰਢ ੨ ਭਾਗ ਚਿਤ੍ਰੇਦੀ ਛਿਲ ੮ ਭਾਗ। ਜਿਮੀਕੰਦ ਦਾ ਚੂਰਨ ੧੬ ਭਾਗ ਗੁੜ ਸਭ ਨਾਲੋਂ ਦੂਨਾ। ਇਕ ਕਰਖ ਮਾਤ੍ਰ ਦੀ ਗੋਲੀ ਕਰਕੇ ਅੰਦਰ ਨਿਗਲ ਲਵੇ, ਸਭ ਤਰਾਂ ਦੀ ਬਵਾਸੀਰ ਦੀ ਜੜ੍ਹ ਪੁਟੀ ਜਾਂਦੀ ਹੈ। ਹੋਰ ਪੇਟ ਦਾ ਗੋਲਾ ਅਫਾਰਾ ਬੀ ਫਾੜ ਘੱਤਦੀ ਹੈ, ਰੋਗੀ ਨੂੰ ਕੁਛ ਖੇਦ ਨਹੀਂ ਦੇਵੇ ਉਮਰ ਤਕ ਆਨੰਦ ਰਖੇ ॥ ੨੫ ॥

ਪੁਨਃ ॥ ਲਘਏਲਾ ਜਾਜੀ ਯਸ੍ਰਿ ਬਿਲਾਜੀ ਕੱਥਕਥਾ ਜੀ ਸਭ ਸੰਗੀ। ਸੁਭ ਬੰਸ ਜੁ ਚਾਨੀ ਸਰਦ ਜੁ ਚੀਨੀ ਮਿਸਰੀ ਚੀਨੀ ਕਵਿਸੰਗੀ। ਜਵਖਾਰ ਮਿਲਾਈ ਏਕ ਦਿਵਾਈ ਤੋਲਾ ਗਾਈ ਪਿਸਧਾਰੈਂ। ਦੂਧ ਚਾਵਲਖਾਵੇ ਅਰਸ ਗਵਾਵੇ ਪੂਰੀ ਬਨਾਵੇ ਦਸ ਚਾਰੈਂ ॥ ੨੬ ॥

ਛੋਟੀ ਇਲਾਇਚੀ, ਜੀਰਾ, ਮੁਲੱਠੀ, ਕੱਥ, ਮਰਦਾਸੰਗ। ਬਵਾਸੀਰ ਸਰਦਚੀਨੀ, ਮਿਸਰੀ। ਜੌਂਖਾਰ ਮਿਲਾਕਰ ਪੀਹ ਲਵੇ ਫਿਰ ਇਕ ਤੋਲਾ ਖਾਣ ਨੂੰ ਦੇਵੇ। ਇਸ ਪ੍ਰਕਾਰ ਚੌਦਾਂ ਪੁੜੀਆਂ ਕਰਕੇ ਖਾਵੇ ਮਗਰੋਂ ਦੂਧ ਚਾਵ ਲਾਂ ਦਾ ਪੱਥ ਰਖੇ ਤਾਂ ਬਵਾਸੀਰ ਨਾਸ ਹੋਵੇ ॥ ੨੬ ॥

ਬਿਜੈ ਚੂਰਨ ॥ ਰਿਧੋਗਾਮ ਛੰਦ ॥

ਤ੍ਰਿਫਲਾ ਤ੍ਰੈ ਰੀਧਾ ਉਗ੍ਰ ਗੰਧਾ ਤ੍ਰਿਕੁਟਾ ਸੌਫ ਨਿਸਾ ਬਿਬ ਘੱਤ। ਅਜਮੋਦਾ ਕਟੁਕੀ ਚਵਕਾ ਝਟਕੀ ਪਟ ਕੀ ਖਾਰ ਉਭੈ ਬਿਚ ਸੱਤ। ਕਰ ਗੰਥਕ ਪਾਠਾ ਸ੍ਰੀ ਫਲ ਮਾਠਾ ਵਾਯਵਿੜੰਗ ਲੂਨ ਲਖ ਪੰ... ਕਰ ਚੂਰਨੰ

ਫੈਕਾ ਚਾਰਕ ਟੰਕਾ ਨੀਰੋਸਨ ਤੇਲੇਰਡ ਸੰਚ ॥੨੭॥

ਤ੍ਰਿਫਲਾ, ਤ੍ਰੈਗੀਧ ਅਰਥਾਤ ( ਇਲਾਚੀ, ਤ੍ਰਜ, ਤਮਾਲ ਪੱਤ੍ਰ, ਹਿੰਙ ਤ੍ਰਿਕੁਟਾ, ਸੌਂਫ, ਹਲਦੀਆਂ ਦੋਨੋਂ। ਅਜਮੋਦਾ, ਕੌੜ, ਚਬਕਾ, ਬਟ ਕਰਕੇ, ਪਟੱਕ ਪਾਦਿਓ, ਦੋਨੋਂ ਖਾਰਾਂ ( ਸੱਜੀ, ਜੌਂਖਾਰ )। ਵਚ ਪਿਪਲਾਮੂਲ, ਪਾਠਾ ( ਪਲਾਹਾੜੀ ) ਬਿੱਲ ਗਿਰੀ, ਬਾਇਬੜੰਗ, ਪੰਜੇ ਲੂਣ। ਇਨ੍ਹਾਂ ਦਾ ਬ੍ਰੀਕ ਚੂਰਣ ਕਰਕੇ ਚਾਰ ਟੰਕ ਦੇ ਕਰੀਬ ਗਰਮ ਜਲ ਵਿਚ ਤੇਲ ਇਰਿੰਡ ਦਾ ਮਿਲਾਕੇ ਖਾਵੇ॥ ੨੭ ॥

ਖਟ ਅਰਸ਼ਨ ਭੱਖੀ ਸੂਲ ਜੁ ਵੱਖੀ ਸ੍ਵਾਸ ਕਾਸ ਜਰ ਕਾਢੈ ਪੱਟ। ਰੁਕ ਪਾਂਡ ਪ੍ਰਮੇਹਾ ਜ੍ਵਰ ਭੀ ਕੇਹਾ ਗੁਦਾ ਕੀਟ ਗ੍ਰਹਨੀ ਦੁਖ ਕੱਟ। ਸਭ ਵਾਤ ਜੁ ਅੰਦਰ ਪੁਨਾ ਭਗੰਦਰ ਉਦਾਵਰਤ ਰਿਦ ਕਾਮਲ ਫੱਟ। ਕਵਿ ਸੀਤਲ ਭਾਖੈ ਬਜਾਬਸ ਭਾਖੈ ਬਿਜੈ ਨਾਮ ਚੂਰਨ ਕਰ ਝੱਟ॥ ੨੮॥

ਇਹ ਚੂਰਨ ਛੇ ਤਰਾਂ ਦੀਆਂ ਬਵਾਸੀਰਾਂ ਨੂੰ ਖਾ ਜਾਂਦਾ ਹੈ ਅਤੇ ਵੱਖੀ ਦੀ ਪੀੜ ( ਜਾਤਲਜੰਮ ) ਸ੍ਵਾਸ ਕਾਸ ਅਰ ਤਾਪ ਸਬਨਾਂ ਦੀ ਜੜ ਪੱਟ ਸਿੱਟਦਾ ਹੈ। ਹੋਰ ਪਾਂਡੂ ਰੋਗ ਪ੍ਰਮੇਹ, ਸਭਤਰਾਂ ਦੇ ਤਾਪ, ਗੁਦਾ ਰਸਤੇ ਗਿਰਨੇ ਵਾਲੇ ਚਮੂਣੇ, ਸੰਗ੍ਰਹਨੀ। ਸਬ ਪ੍ਰਕਾਰ ਦੀ ਅੰਦਰ ਦੀ ਬਾਦੀ ਭਗੰਦਰ ਰੋਗ ਉਦਾਵਰਤ ਰੋਗ ਹ੍ਰਿਦੇ ਰੋਗ, ਅਤੇ ਕਾਮਲਾ ਰੋਗ ਨੂੰ ਬੀ ਹਟਾਉਂਦਾ ਹੈ।ਇਹ ਬਿਜੈ ਨਾਮ ਚੂਰਨ ਉਕਤ ਰੋਗਾਂ ਦੇ ਇਲਾਵਾ ਹੋਰ ਭੀ ਅਨੇਕ ਰੋਗਾਂ ਦਾ ਨਾਸਕ ਹੈ ॥ ੨੮ ॥

ਪੁਨਾਃ॥ ਤਿਲ ਚਿਤ੍ਰਾ ਚੰਦਨ ਔਅਰ ਬਿੰਦਨ ਮੋਚਰਸਾ ਪਰਪਟ ਮੰਜੀਠ। ਲੈ ਦੂਧ ਅਜਾ ਕੋ ਚੂਰਨ ਕਾਕੇ ਤੀਨ ਟੰਕ ਨਿਤ ਅਰਸੈ ਪੀਠ। ਅਥਵਾ ਗਦਲੌਸੀ ਰਾਈ ਦੱਸੀ ਤੀਨ ਕਸੀਰੇ ਭਰ ਨਰਭੱਖ। ਗਦਰਕਤ

**ਮਮੇਸੀ ਦੂਰ ਕਰੇਸੀ ਬਵਾਸੀਰ ਕੌ ਨਾਮ ਨ ਰੱਖ॥੨੯**

ਤਿਲ, ਚਿੱਟਾ ਚੰਦਨ, ਕਮਲ ਡੋਡੇ ਮੋਚਰਸ ਪਾਪੜਾ ਮੰਜੀਠ। ਬਕਰੀ ਦਾ ਦੁੱਧ ਲੈਕੇ ਇਸ ਚੂਰਨ ਨੂੰ ਫਕ ਲਵੇ ਜਿਸਨੂੰ ਬਵਾਸੀਰ ਹੋਵੇ। ਅਥਵਾ ਗਾਈ ਦੀ ਲੱਸੀ ਵਿਚ ਰਾਈ ਪਾਕੇ ਤਿੰਨ ਧੇਲਾ ਭਰ ਚੂਰਨ ਖਾ ਲਵੇ। ਸੰਗ੍ਰਹਨੀ ਲਹੂ ਦੇ ਜਾਣਨੂੰ ਤੇ ਮਮੇਸੀਆਂ ਦੇ ਰੋਗ ਨੂੰ ਦਫਾ ਕਰਦਾ ਹੈ ਬਵਾਸੀਰ ਦਾ ਨਾਮ ਨਿਸ਼ਾਨ ਮਿਟ ਦੇਵੇ॥ ੨੯॥

**ਪੁਨਃ॥ ਕਰਿ ਕੇਸਰ ਮਾਖਨ ਮਿਸਰੀ ਭਾਖਨ ਤੀਨੋ ਮੇਲ ਭਖਾਰਸ ਨੱਠ। ਕੈ ਤਿਲ ਨਵਨੀਤੰ ਖਾਯ ਸੁਨੀਤੰ ਪ੍ਰਾਤ ਕਾਲ ਮੈ ਟੰਕ ਜੁ ਅੱਠ। ਨਹ ਜਰੁ ਲੈ ਹੀਸੰ ਛਾਯ ਸੁ ਕੀਸੰ ਕੂਟ ਖੰਡਿ ਬਿਚ ਤਾ ਸਮ ਮੱਠ। ਜਲ ਸੀਤਲ ਖਾਵੈ ਸੀਤਲ ਗਾਵੈ ਬਵਾਸੀਰ ਰੁਧਰੀ ਮਿਟ ਗੱਠ॥ ੩੦॥**

ਨਾਗਕੇਸਰ ਮਖਣ ਮਿਸਰੀ ਤਿੰਨੇ ਮਿਲਾਕਰ ਖਾਵੇ ਤਾਂ ਬਵਾਸੀਰ ਨਠ ਜਾਂਦੀ ਹੈ। ਅਥਵਾ ਕਾਲੇ ਤਿਲ ਮਖਣ ਵਿਚ ਰਖਕੇ ਪ੍ਰਾਤਾਕਾਲ ਨਿੱਤ ੮ ਟੰਕ ਖਾਵੇ। ਅਥਵਾ ਹਿੰਸਬ੍ਰਿਛ ਦੀ ਜੜ੍ਹ ਲੈਕੇ ਛਾਂਵੇ ਸੁਕਾ ਲਵੇ ਪੀਹਕਰ ਇਸਦੇ ਸਮਾਨ ਖੰਡ ਪਾਵੇ। ਫਿਰ ਠੰਢੇ ਜਲ ਨਾਲ ਖਾਵੇ ਬਵਾਸੀਰ ਅੰਦਰੋਂ ਖੂਨੀ ਦਾ ਗਿਰਨਾ ਅਤੇ ਮਹੁਕੇ ਸਬਨਾਂ ਨੂੰ ਨਾਸ ਕਰੇ॥ ੩੦॥

**ਦੋਃ॥ ਸ਼ੋਰਾ ਪੋਸਤ ਰਧਵੰਤੈ ਚੂਰਨ ਮਾਸੇ ਤੀਨ। ਜਲ ਸੋ ਖਾਵੈ ਲੂਨ ਤਜ ਬਵਾਸੀਰ ਮਿਟ ਚੀਨ॥ ੩੧॥**

ਸ਼ੋਰਾ ਪੋਸਤ ਅਰ ਰਸੌਂਤ ਇਨਾਂ ਦਾ ੩ ਮਾਸੇ ਚੂਰਨ ਕਰੇ। ਜਲ ਦੇ ਨਾਲ ਖਾਵੇ ਪਰ ਲੂਨ ਤਿਆਗ ਦੇਵੇ ਤਾਂ ਭੀ ਬਵਾਸੀਰ ਮਿਟ ਜਾਂਦੀ ਹੈ॥੩੧

**ਪੁਨਃ॥ਬਿੱਲੀ ਘਸਕਰ ਮੂਲਕਾ ਲੀਜੈ ਨੀਰ ਨਿਚੋਰ। ਸ੍ਵੇਤ ਸਿਤਾਖਿਪ ਅਚੈਨਰ ਮਿਟੈ ਅਰਸਦੁਖ ਜੋਰ॥੩੨।**

ਲੋਹੇ ਦੀ ਭਾਜੀਆਂ ਰਗੜਨੇ ਵਾਲੀ ਖਿੱਲੀ ਉਤੇ ਮੂਲੀਆਂ ਘਸਾਕਰ ਉਨਾਂ ਦਾ ਪਾਨੀ ਨਿਚੋੜ ਲਵੇ। ਸਫੇਦ ਮਿਸਰੀ ਉਸਵਿਚ ਪਾਕੇ ਜੇਕਰ ਰੋਗੀ।

ਪੁਰਖ ਪੀਵੇ ਤਾਂ ਬਵਾਸੀਰ ਨਾਸ ਹੋਵੇ ॥ ੩੨ ॥

ਪੁਨਾਃ ॥ ਧੂਨੀ ॥ ਦੋਹਰਾ ॥

ਕੰਟਾ ਬਿੰਸਤ ਟੰਕ ਗਹਿ ਅਪਾਮਾਰਗੋ ਜਾਯ ।
ਪੰਚਟੰਕ ਬਿਚ ਲੌਂਗ ਖਿਪ ਧੂਨੀ ਅਰਸ ਮਿਟਾਯ॥੩੩

ਪੁਟਕੰਡੇ ਦੇ ਕੰਡੇ ੨੦ ਟੰਕ ਲੈਆਵੇ । ਉਨਾਂ ਵਿਚ ੫ ਟੰਕ ਲੌਂਗ ਪਾਕਰ ਧੂੰਨੀ ਦੇਵੇ ਤਾਂ ਬਵਾਸੀਰ ਹਟੇ ॥ ੩੩ ॥

ਪੁਨਾਃ ਧੂਨੀ ॥ ਕੱਛੂ ਟਿੱਕੀ ਆਨਕੈ ਧੂਨੀ ਲੇਵੈ ਬੀਰ । ਰੁਧਰ ਗੁਦਾ ਕਾ ਨਾਸ ਭਵ ਬਵਾਸੀਰ ਮਿਟ ਪੀਰ ॥ ੩੪ ॥

ਕਛੂ ਦੀ ਖੋਪਰੀ ਲਿਆਨਕੇ ਧੂੰਨੀ ਦੇਵੇ । ਗੁਦਾ ਰਸਤੇ ਬਵਾਸੀਰ ਦਾ ਲਹੂ ਜਾਂਦਾ ਮਿਟ ਜਾਵੇ ਅਤੇ ਬਵਾਸੀਰ ਬੀ ਨਾਸ ਹੋਵੇ॥੩੪॥ ਇਤਿ ਅਰਸ਼॥

ਅਬ ਮੰਦਾਗਨਿ ਲਛਨ ॥ ਦੋਹਰਾ ॥

ਬਮਨ ਪਿਪਾਸਾ ਸੂਲ ਭ੍ਰਮ ਮੂਰਛ ਕੰਪੁ ਦਗਾਰ । ਅਰੁ
ਚਿ ਜੰਭਾਈ ਭੂਖਹਤ ਮੰਦਾਗਨਿ ਦੁਖ ਭਾਰ ॥ ੩੫ ॥

ਬਮਨ, ਪਜਾਸ, ਸੂਲ, ਭ੍ਰਮ, ਮੂਰਛਾ, ਕਾਂਬਾ, ਡਿਕਾਰ। ਅਰੁਚੀ, ਉਬਾਸੀਆਂ ਤੇ ਭੁਖ [illegible], ਇਹ ਨਿਸ਼ਾਨੀਆਂ ਮੰਦ ਅਗਨੀ ਦੀਆਂ ਦੁਖਦਾਈ ਹਨ ॥ ੩੫ ॥

ਪ੍ਰਤੀਕਾਰ ॥ ਅਗਨ ਮੁਖ ਚੂਰਨ ॥ ਕਬਿੱਤ ॥

ਏਕ ਭਾਗ ਹਿੰਗ ਕੀਨ ਉਭੈਬਚ ਕਨਾਂ ਤੀਨ ਚੀਨਚਾਰ
ਸੁੰਠਿ ਪੰਚ ਦੀਪਜ ਲੈ ਮਿਲਾਵਨੀ। ਖਸ੍ਰ ਭਾਗ ਚਿੱਤ੍ਰ
ਸਾਤ ਚੇਤਕੀ ਰੁ ਅਸ੍ਰ ਕੁਸ਼ਟ ਸੁਸ਼ਟ ਰੀਤ ਕੂਟ ਬਿਧੀ
ਚੂਰ ਕੀ ਬਨਾਵਨੀ। ਸੀਤਲ ਅਨਾਜ ਤਾਜ ਨੀਰ ਸੋ
ਖਵਾਯ ਬੈਦ ਮੰਦ ਆਗ ਪੇਟ ਕੀ ਛਿਨੇਕ ਮੈ ਜਗਾ

ਵਨੀ। ਸੂਲ ਮੂਲ ਖਾਵਨੀ ਪਲੀਹ ਪੌਨ ਘਾਵਨੀ ਖਈ
ਰੁ ਸ੍ਵਾਸ ਹਾਵਨੀ ਬਿਲੰਦ ਭੂਖ ਲਾਵਨੀ ॥ ੩੬ ॥

ਹਿੰਙ ੧ ਭਾਗ ਮਘਾਂ ੨ ਭਾਗ ਬਚ ੩ ਭਾਗ ਸੁੰਢ ੪ਭਾਗ ਅਜਵਾਇਨ ੫ ਭਾਗ। ਚਿੱਤ੍ਰਾ ੬ ਭਾਗ ਹਰੜਾਂ ਦੀ ਛਿਲ ੭ ਭਾਗ *ਕੁਠ ੮ਭਾਗ ਪਾਕਰ ਚੂਰਨ ਦੀ ਵਿਧੀਵਤ ਚੂਰਨ ਕਰ ਲਵੇ। ਫਿਰ ਤੱਤੇ ਜਲ ਨਾਲ ਖਵਾਵੇ ਤਾਂ ਪੇਟ ਦੀ ਮੰਦ ਅਗਨੀ ਛਿਨਮਾਤ੍ਰ ਵਿਚ ਜਾਗ ਉਠੇ। ਪੇਟ ਦੀਆਂ ਦਰਦਾਂ ਦੀ ਜੜ ਕਟਣਹਾਰਾ ਲਿੱਫ ਤੇ ਵਾਯੂ ਦਾ ਨਾਸਕ, ਖਈ ਅਤੇ ਦਮੇਂ ਨੂੰ ਰੋਕਣੇ ਵਾਲਾ ਭੁਖ ਵਧੌਣ ਹਾਰਾ ਕਿਹਾ ਜਾਂਦਾ ਹੈ ॥ ੩੬ ॥

## ਪੁਨਃ ਪੂਦਨਾਦਿ ਫਕੀ ॥ ਕਾਬਜ ॥

ਪਲ ਜੁ ਪੂਦਨਾ ਪੰਚ ਬਮਾਰਾ ਤਿੰਨ ਸਿਰਸਾਹੀ। ਸਰ
ਸਿਰਸਾਹੀ ਬੀਚ ਬੀਜ ਦਾਰਮ ਕੇ ਆਹੀ। ਟੰਕਨ
ਕਰਖਪ੍ਰਮਾਨ ਕਰਖ ਨਵਸਾਦਰ ਲਿੱਜੈ।ਹਰੜਜਵਾਨੀ
ਆਨ ਤੋਲ ਮੈ ਪਲ ਪਲ ਕਿੱਜੈ ॥ ੩੭ ॥

ਪੂਦਨਾ ੫ ਪਲ ਬਮਰਾ ਖੁਰਾਸਾਨੀ ਅਜਵਾਇਨ ( ਕਈ ਸੁਰਨਾ ਡਾਲਦੇ ਹਨ) ੩ ਸਿਰ ਸ਼ਾਹੀ। ਅਨਾਰਦਾਨਾ ੫ ਸਿਰਸਾਹੀਆਂ ੧ ਸੁਹਾਗਾ ੧ਕਰਖ ਨਵਸਾਦਰ ੧ਕਰਖ। ੧ ਪਲ ਹਰੜਾਂ ਅਜਵਾਇਨ ੧ਪਲ॥੩੭।

ਰਾਈ ਚਪਲਾ ਚਿਤ੍ਰ ਨਾਲ ਸੌਚਰ ਭੀ ਲੱਗਾ। ਕੰਜ
ਬੀਜ ਰਿਪਕੀਟ ਤ੍ਰਿਵੀ ਏਲਾ ਢੱਕ ਖੱਗਾ। ਕਲਰ
ਸੌਚਰ ਚਿਤ੍ਰ ਬੀਜ ਮੂਲੀ ਕੇ ਪਾਵੇ। ਮੋਰ ਸਿਖਾ ਸਭ
ਤੋਲ ਇਕ ਇਕ ਪੈਸਾ ਲਿਆਵੇ ॥ ੩੮ ॥

ਰਾਈ, ਮਘਾਂ, ਚਿਤ੍ਰਾ, ਸੌਂਚਰ ਨਿਮਕ। ਕਮਲ ਡੋਡੇ ਤੇ ਬਾਇਬੜਿੰਗ, ਤ੍ਰਿਵੀ, ਇਲਾਚੀ, ਪਲਾਸ ਦੇ ਬੀਜ। ਕਾਲਾ ਨਿਮਕ ਤੇ ਸੌਂਚਰ ਨਿਮਕ,

* ਕੁੱਠ ਮਿੱਠੀ ਲਵੇ (ਮਿਠੀ ਤੇ ਕੌੜੀ [illegible] ਦੀ ਹੁੰਦੀ ਹੈ) ਇਹ ਸਤਜਾ ਨਾਸੀ ਦੀ ਜੜ ਹੈ ॥

ਇਕ੍ਰਾ ਮੂਲੀ ਦੇ ਬੀਜ । *ਮੋਰਸਿਖਾ ਇਹ ਸਭ ਇਕ ੨ ਪੈਸਾ ਭਰ ॥ ੩੮ ॥

ਅਧ ਪੈਸਾ ਭਰ ਲੌਂਗ ਕੂਟ ਚੂਰਨ ਪਟ ਛਾਨੋ। ਮੰਦਾਗਨਿ ਦੁਖ ਨਾਸ ਟੰਕ ਦ੍ਵੈ ਨਿਤਪ੍ਰਤਿ ਖਾਨੋ। ਉਦਰ ਕੁਰਕਰੀ ਸੂਲ ਬਿਸੂਚਾਦਿਕ ਰੁਗਘਾਵੈ। ਫੱਕੀ ਯਹਿ ਪ੍ਰਦਨਾਦਿ ਫੱਕ ਨਰ ਆਨੰਦ ਪਾਵੈ ॥ ੩੯ ॥

ਧੇਲਾਭਰ ਲੌਂਗ ਕੁਟਕੇ ਕਪੜੇ ਵਿਚ ਛਾਣਲਵੇ। ਨਿਤਾਪ੍ਰਤਿ ੨ ਟੰਕ ਖਾਵੇ ਤਾਂ ਮੰਦਾਗਨੀ ਦਾ ਦੁਖ ਤਰਤ ਨਾਸ ਹੋ ਜਾਵੇ। ਪੇਟ ਦੀ ਕੁਰਕਰੀ, ਸੂਲ ਹੈਜ਼ਾ ਆਦਿ ਰੋਗ ਸਭ ਨਸ਼ਟ ਹੋਣ। ਇਹ ਪ੍ਰਦਨਾਦਿ ਫੱਕੀ ਖਾਕੇ ਆਦਮੀ ਬਹੁਤ ਹੀ ਆਨੰਦ ਪ੍ਰਾਪਤ ਕਰਦਾ ਹੈ ॥ ੩੯ ॥

## ਪੁਨਃ ਬ੍ਰਿਧ ਤਾਲੀਸ ਚੂਰਨ ॥ ਨਰਾਜ ॥

ਤਲੀਸ ਲੌਂਗ ਚੇਤਕੀ ਅਨਾਰ ਬੀਜਲੀਜੀਯੇ। ਖਜੂਰ ਦਾਖ ਨੈਨ ਬਾਲ ਬਜੋਖ ਸ੍ਰਿਗੁ ਕੀਜੀਯੇ। ਇਲਾ ਮਤੰਗ ਕੁੰਕਮੰ ਤ੍ਰਗੀ ਤਬਾ ਜੁ ਖੀਰ ਲੈ। ਤਮਾਲ ਬੰਸਲੋਚਨੰ ਸਦੀ ਦੁਜੀਰ ਬੀਰਲੈ ॥ ੪੦ ॥

ਤਾਲੀਸ, ਲੌਂਗ, ਹਰੜ, ਅਨਾਰਦਾਨਾ । ਛੁਹਾਰਾ, ਮੁਨੱਕਾ, ਨੇਤ੍ਰਬਾਲਾ, ਤ੍ਰਿਕੁਟਾ, [illegible]ਸਿੰਗੀ। ਲਾਚੀ, ਨਾਗ ਕੇਸਰ, ਦਾਲਚੀਨੀ, ਤੋਖਾਖੀਰ। ਤਮਾਲਪੱਤ੍ਰ, ਤਬਾਸੀਰ, ਕਚੂਰ ਦੋਨੋਂ ਜੀਰੇ ॥ ੪੦ ॥

ਪ੍ਰਮਾਣਕਾ ॥ ਸਭੀ ਸਮਾਨ ਆਨਕੈ। ਦੁ ਟੰਕ ਚੂਰ ਖਾਨਕੈ। ਜਗਾਯ ਆਗ ਮੰਦਕੋ। ਮਿਟਾਯ ਭੂਖਬੰਦਕੋ॥ ੪੧॥

ਇਹ ਚੀਜ਼ਾਂ ਸਭ ਸਮਾਨ ਲੈਕੇ ਚੂਰਨ ਬਨਾਵੇ। ਫਿਰ ੨ ਟੰਕ ਚੂਰਨ ਖਾਵੇ। ਤਾਂ ਮੰਦ ਅਗਨੀ ਜਾਗ ਉਠੇ। ਭੁਖਦੀ ਮੰਦਤਾਈ ਨਾਸ ਹੋਵੇ ॥ ੪੧ ॥

ਪੁਨਃ ॥ ਤਿਨੇ ਫਲਾ ਤ੍ਰਿਕੇ ਕੁਟਾ। ਜਵਾਨ ਧਾਨਕੰ ਜੁਟਾ।

* ੬, ਆਠ, ਆਰ ਲਾਇਨ ਪਰ ਹੈ ॥

ਸਰਫਾਯ ਸੌਂਫ ਚਿਤ੍ਰਕੰ। ਸੁਪੇਦਜੀਰ ਮਿਤ੍ਰਕੰ॥੪੨॥

ਤ੍ਰਿਫਲਾ ਤ੍ਰਿਕੁਟਾ। ਅਜਵਾਇਨ ਧਨੀਆਂ। ਸਰਫਾਇ ਸੌਂਫ ਚਿੱਤ੍ਰਾ। ਸਫੇਦ ਜੀਰਾ॥੪੨॥

ਦੁਲੂਨ ਹਿੰਗ ਪਾਵਨਾ। ਨਿੰਬੂਕ ਬੰਧ ਭਾਵਨਾ। ਬਨਾਯ ਰਾਖ ਚੂਰਨੰ। ਉਪਾਧ ਪੇਟ ਤੂਰਨੰ॥੪੩॥

ਦੋਨੋਂ ਨਿਮਕ ਭੁੰਨੀ ਹਿੰਙ। ਨਿੰਬੂ ਦੇ ਜਲ ਸਾਥ ਭਾਵਨਾ ਦੇਕੇ। ਚੂਰਨ ਬਨਾਇ ਰਖੇ। ਖਾਵੇ ਤਾਂ ਪੇਟ ਦੀਆਂ ਸਭ ਬੀਮਾਰੀਆਂ ਨਾਸ ਕਰੇ ਅਗਨੀ ਜਾਗ ਉਠੇ॥੪੩॥

ਪੁਨਾ: ਪੰਚ ਕੋਲ ਚੂਰਨੰ॥ ਮਹੌਖਧੀ ਗਰੂਰ ਹੀ। ਕਨਾ ਕਨਾਜੁ ਮੂਰਹੀ। ਚਵੰ ਚਿਤਾ ਮਿਲਾਵਹੀ। ਬਨਾਯ ਚੂਰ ਖਾਵਹੀ॥੪੪॥

ਬਡੀ ਕੰਡਿਆਰੀ। ਮਘ, ਪਿੱਪਲਾਮੂਲ। ਚਬ ਚਿੱਤ੍ਰਾ। ਚੂਰਨ ਬਨਾਕੇ ਖਾਵੇ॥੪੪॥

ਦੁਘੂਟ ਨੀਰ ਤਾਯਦੈ। ਮਿਲਾਯ ਤਾ ਪਿਲਾਯ ਦੈ। ਉਜੀਰਨੰ ਬਿਨਾਸਭੌ। ਹ੍ਰਿਦੇ ਬਿਖੇ ਹੁਲਾਸ ਭੌ॥੪੫॥

ਮਗਰੋਂ ਦੋ ਘੁੱਟ ਤੱਤਾ ਜਲ ਪਿਲਾਵੇ। ਅਥਵਾ ਜਲ ਵਿਚ ਘੋਲਕੇ ਚੂਰਨ ਪਿਲਾਵੇ। ਤਾਂ ਅਜੀਰਣ ਨਾਸ ਹੋਕੇ। ਹ੍ਰਿਦੇ ਵਿਚ ਅਨੰਦ ਪ੍ਰਾਪਤ ਹੁੰਦਾ ਹੈ॥੪੫॥

ਪੁਨਾ: ॥ ਹਰੀਰ ਸੁੰਠਿ ਸੋਚਰੰ। ਤ੍ਰਿਵੀ ਕਨਾ ਜੁ ਔਚਰੈ। ਤਪਾਯ ਨੀਰ ਚੂਰਨੰ। ਮੰਦਾਗ ਮੂਰ ਚੂਰਨੰ॥੪੬

ਹਤੜ, ਸੁੰਢ, ਸੌਂਚਰ ਨਿਮਕ। ਤ੍ਰਿਵੀ ਮਘ (ਔਚਰੀ ਜੋ ਉਚਰੀ ਹੈ)। ਤਤੇ ਜਲ ਨਾਲ ਚੂਰਨ ਖਾਵੇ। ਤਾਂ ਮੰਦਾਗਨੀ ਦੀ ਜੜ੍ਹ ਪੱਟੀ ਜਾਂਦੀਹੈ॥੪੬॥

ਅੰਮ੍ਰਿਤ ਨਾਮ ਗੋਲੀ॥

ਮਗਾਯ ਖਾਰ ਤੀਨਹੀ। ਸਿਵਾ ਅਨਾਰ ਚੀਨਹੀ।

ਮਿਲਾਯ ਸੂਰਪੀਪਰੰ। ਲਵੰਗ ਲੂਨ ਭੀ ਪਰੰ॥ ੪੭ ॥

ਸੱਜੀ, ਸੁਹਾਗਾ, ਜੌਂਖਾਰ। ਹਰੜ ਅਨਾਰਦਾਣਾ। ਪਿੱਪਲਾ ਮੂਲ। ਲੌਂਗ, ਨਿਮਕ॥ ੪੭ ॥

ਚਿਤਾ ਮਲੂਰ ਧਾਨਕੰ। ਕਨਾਰੁ ਸੁੰਠਿ ਆਨਕੰ।ਪਵਾਯ ਮਰਚ ਜੀਰਕੰ। ਜਵਾਨਵਲਜ ਧੀਰਕੰ॥ ੪੮ ॥

ਚਿਤ੍ਰਾ, ਬਿੱਲਗਿਰੀ, ਧਨੀਆਂ। ਮਘ, ਸੁੰਢ। ਮਿਰਚ, ਜੀਰਾ। ਬੱਲ ਅਜਵਾਇਨ ॥ ੪੮ ॥

ਸਮੇਤ ਤਿੰਤੜੀਕ ਕੇ। ਜੰਭੀਰ ਨੀਰਨੀਕ ਕੇ। ਦਿਵਾਯ ਭ੍ਰਾਵਨਾ ਤ੍ਰਿਕੰ। ਗੁਟੀ ਦੁ ਟੰਕ ਮਾਤ੍ਰਕੰ॥ ੪੯ ॥

ਸਮਾਕ ਦੇ ਦਾਣਿਆਂ ਦੀ ਛਿੱਲ। ਗਲਗਲ ਦੇ ਜਲ ਨਾਲ। ਤਿੱਨ ਪੁੱਠਾਂ ਦੇ ਲਵੇ। ਫਿਰ ੨ ਟੰਕ ਦੀ ਗੋਲੀ ਬਨਾਵੇ ॥ ੪੯ ॥

ਭਖੋ ਜੁ ਇਕ ਰੋਜ ਹੀ। ਕਟੇ ਮਦਾਗ ਖੋਜਹੀ। ਅਨੇਕ ਰੋਗ ਪੇਟਕੇ। ਨ ਏਕ ਤੌ ਕਬੇ ਟਿਕੇ॥ ੫੦ ॥

ਦਿਨ ਵਿਚ ਇਕ ਗੋਲੀ ਖਾਵੇ। ਇਹ ਗੋਲੀ ਮੰਦ ਅਗਨੀ ਨੂੰ ਲੱਭਕੇ ਕਰਦੀ ਹੈ। ਹੋਰ ਭੀ ਅਨੇਕਾਂ ਪੇਟ ਦੇ ਰੋਗ। ਨਹੀਂ ਠਹਰ ਸਕਦੇ ॥ ੫੦ ॥

## ਪੁਨਾਃ ਆਮ੍ਰ ਗੋਲੀ

ਲਿਅੰਬ ਚੂਰ ਝੰਦਹੀ। ਤੁਲਾਯ ਤੋਲ ਚੌਦਹੀ। ਦੁ ਤੋਲ ਮਿਰਚ ਸਜਾਮਲੇ। ਤੁਲੇਕ ਲੂਨ ਆਮ ਲੇ॥ ੫੧ ॥

ਝਬਦੇ ਅੰਬ ਚੂਰਨ ਮੰਗਾ ਲਵੇ। ਤੋਲ ਵਿਚ ਚੌਦਾਂ ਤੋਲੇ ਹੋਵੇ। ਕਾਲੀ ਮਿਰਚ ੨ ਤਲੇ। ਕਾਲਾ ਨਿਮਕ ੧ ਤੋਲਾ ॥ ੫੧ ॥

ਲਵੰਗ ਹਿੰਗ ਆਨਿਯੇ। ਛਿਮਾਸ ਮਾਸ ਮਾਨਿਯੋ।ਗੁਟੀ ਯ ਪਾਬ ਸਾਬ ਕੈ। ਉਪਾਧ ਪੇਟ ਹਾਬਕੈ॥ ੫੨ ॥

ਲੌਂਗ ਹਿੰਗ [illegible] ਮਾਸੇ। ਜਲ ਨਾਲ ਗੋਲੀ ਕਰੇ। ਪੇਟਦੀਆਂ ਉਪਾਧੀਆਂ ਤੋਂ [illegible] ਦੂਰ ਕੱਢਦੀ ਹੈ ॥ ੫੨ ॥

ਪੁਨਹ ॥ ਸਮਾਨ ਭੰਗ ਬਜੋਖਲੈ। ਨਿੰਬੂਕ ਬੰਧ ਪੋਖ ਲੈ। ਗੁਟੀਯ ਚਾਰਗੁੰਜਕੀ। ਅਗੀਮੰਦ ਗਪੁੰਜਕੀ॥ ੫੩

ਭੰਗ ਤ੍ਰਿਕੁਟਾ ਇਕਸਮਾਨ। ਨਿੰਬੂ ਦੇ ਜਲ ਨਾਲ ਤਰ ਕਰਕੇ। ਚਾਰ ਚਾਰ ਰੱਤੀਦੀ ਗੋਲੀ ਬਨਾਵੇ।ਮੰਦ ਅਗਨੀਦੀ ਇਹਭਾਰੀ ਦੁਸ਼ਮਨ ਹੈ ॥ ੫੩

## ਪੁਨਹ ਪਾਂਚਨ ਗੋਲੀ ॥

ਲਵੰਗ ਬਜੋਖ ਟੰਕਨੰ। ਇਲਾਕਿ ਬੀਜ ਫੰਕਨੰ। ਅਨਾਰ ਆਵਲੇ ਭਲੇ। ਜਵਾਨ ਪੂਦਨਾ ਰਲੇ ॥੫੪॥

ਲੌਂਗ ਤ੍ਰਿਕੁਟਾ ਸੁਹਾਗਾ। ਇਲਾਚੀ ਦਾਨਾ। ਅਨਾਰਦਾਨਾ ਆਵਲੇ। ਅਜਵਾਇਨ ਪੂਦਨਾ ॥ ੫੪ ॥

ਦੁਲੂਨ ਸੌਂਫ ਨੀਰਸੋਂ। ਘੁਟਾਵ ਬੈਦ ਧੀਰ ਸੋਂ। ਗੁਟੀ ਜੁ ਗੁੰਜ ਚਾਰਕੀ। ਕਨੀ ਪਚਾਤ ਸਾਰਕੀ॥ ੫੫॥

ਦੋਨੋਂ ਨਿਮਕ ਸੌਂਫਦੇ ਜਲਵਿਚ।ਘੋਟਕੇ ਵੈਦ ਧੀਰਜ ਨਾਲ। ਗੋਲੀ ੪ ਰੱਤੀ ਦੀ ਬਨਾਵੇ। ਇਸ ਨਾਲ ਅੰਨ ਭੋਜਨ ਦੀ ਬਾਤ ਕੀ ਹੈ ਸਾਰਦੀ ਕਣੀ ਭੀ ਹਜ਼ਮ ਹੋ ਜਾਂਦੀ ਹੈ ॥ ੫੫ ॥

## ਚਿੰਤਾਮਨਿ ਗੁਟੀ ॥ ਚੌਪਈ ॥

ਅਰਕ ਕਨਕ ਏਰਿੰਡ ਪਤ ਲੂਨ। ਇਟਸਿਟ ਚੌਜੀ ਗੋਖਰੁ ਗੂਨ। ਕਨਾਂ ਪੁਦੀਨਾ ਮਿਰਚਾਂ ਲਜਾਯ। ਕੰਟਾ ਰੀ ਹਰਮਲ ਸਰਨਾਯ ॥ ੫੬ ॥

ਅੱਕ ਧਤੂਰੇ ਚੇਰੰਡ ਦੇ ਪੱਤ੍ਰ, ਨਿਮਕ। ਇਟਸਿਟ ਚਰੌਂਜੀ ਭੱਖੜਾ। ਮਘ ਪੁਦੀਨਾਂ ਮਿਰਚਾਂ। ਕੰਡਯਾਰੀ ਹਰਮਲ ਦੇ ਦਾਣੇ ਸਰਨਾਇ ਦੇਪੱਤ੍ਰ॥੫੬

ਖਟਕਲ ਡਾਰ ਸੁਕਾ ਪਟ ਛਾਨ। ਪੁਨ ਬਿੱਲੀ ਘਸ ਭੂੱਮਾ ਠਾਨ। ਭਾਵਨ ਕ੍ਵਾਰ ਗੁਟੀ ਜਲ ਗਲ ਗਲ। ਉਦਰ ਬਜਾਧਿ ਝਰ ਪਰੈ ਸਗਲ ਗਲ ॥ ੫੭ ॥

ਖਟਕਲ ਬੂਟੀ ਪਾ ਛਕੇ ਸੁਕਾਇਕਰ ਕਪੜੇ ਨਾਲਛਾਨ ਲਵੇ। ਫਿਰ ਖਿੱਲੀ ਨਾਲ ਰਗੜਕੇ ਤੁੰਮਾਂ ਪਾਵੇ। ਫਿਰ ਕੁਆਰ ਰਸ ਦੀਆਂ ਪੁੱਠਾਂ ਦੇਕਰ ਗੋਲੀ ਬਨਾ ਲਵੇ ਪੁਨਾ ਗਲਗਲ ਦੇ ਰਸ ਨਾਲ ਗੋਲੀ ਖਾਵੇ। ਇਸ ਨਾਲ ਪੇਟ ਦੀਆਂ ਸਭ ਬਿਆਧੀਆਂ ਗਲ ਗਲਕੇ ਡਿਗ ਪੈਂਦੀਆਂ ਹਨ ॥ ੫੭ ॥

## ਪੁਨਃ ॥ ਆਨਸੰਭਾਲੂ ਕੂੰਬਲ ਚੀਨ । ਕਨਾਂ ਮਰਚ ਅਜਵਾਯਨ ਕੀਨ। ਸੇਂਧਾਗਲਗਲ ਨੀਰ ਮਿਲਾਯ । ਬਾਦੀਆਦਿ ਨਸੇ ਗੁਟਿ ਖਾਯ ॥ ੫੮ ॥

ਸੰਭਾਲੂ ਦੀਆਂ ਕੂੰਮਲੀਆਂ । ਮਘ ਮਿਰਚ ਅਜਵਾਇਨ। ਸੇਂਧਾ ਨਿਮਕ ਮਿਲਾਕਰ ਗਲਗਲ ਦੇ ਰਸ ਨਾਲ ਗੋਲੀ ਤਿਆਰ ਕਰ ਲਵੇ। ਆਦਿ ਵਿਚ ਕਹੀਆਂ ਜੋ ਪੇਟ ਬਿਆਧੀਆਂ ਆਦਿ ਵਧੀਆਂ ਹਨ ਉਹ ਸਭ ਗੋਲੀ ਖਾਣ ਨਾਲ ਨਾਸ ਹੋ ਜਾਂਦੀਆਂ ਹਨ ॥ ੫੮ ॥

## ਪੁਨਃ ਚੂਰਨ

ਤ੍ਰਿਫਲਾ ਤ੍ਰਿਕੁਟਾ ਵਲਜ ਜਵਾਯਨ । ਜੰਗ ਸਿਵਾ ਤ੍ਰਿਵਿਸੌਂਫ ਜਵਾਯਨ। ਅਕਰਕਰਾ ਦਾਰਮਕੇ ਬੀਜ। ਸਰਨਾ ਸੌਂਚਰ ਸੇਂਧਾ ਲੀਜ ॥ ੫੯ ॥

ਤ੍ਰਿਫਲਾ ਤ੍ਰਿਕੁਟਾ ਬੱਲ ਅਜਵਾਇਨ। ਜੰਗੀ ਹਰੜ, ਸੌਂਫ, ਤ੍ਰਿਵੀ, ਅਜਵਾਇਨ। ਅਕਰਕਰਾ ਅਨਾਰਦਾਨਾ। ਸਰਨਾਇ, ਸੌਂਚਰ ਨਿਮਕ, ਸੇਂਧਾ ਨਿਮਕ ॥ ੫੯ ॥

ਪੀਸਛਾਨ ਚੂਰਨ ਕਰ ਖਾਯ। ਊਪਰ ਤਾਤਾ ਨੀਰ ਪਿਲਾਯ। ਉਦਰ ਕੁਰਕਰੀ ਅਗਨਿ ਜੁ ਮੰਦ। ਪਲਕ ਬੀਚ ਕਟ ਦੇਤ ਅਨੰਦ ॥ ੬੦ ॥

ਪੀਸ ਛਾਨਕੇ ਚੂਰਨ ਕਰਕੇ ਖਾਵੇ। ਉਪਰੋਂ ਗਰਮ ਪਾਣੀ ਪੀਵੇ। ਪੇਟਦੀ ਕੁਰਕੁਰੀ ਮੰਦਅਗਨੀ। ਪਲ ਮਾਤ੍ਰ ਵਿਚ ਕੱਟਕੇ ਆਨੰਦਦੇਵੇ॥੬੦॥

ਪੁਨਃ ॥ ਸੁੰਠਿ ਸੌਂਫ ਅਜਵਾਇਨ ਲੈ ਜੰਗ। ਦਾਰਮਦਾਨਾ

ਲੀਜੈ ਚੰਗ। ਸਭ ਸਮ ਆਛੀ ਖੰਡ ਰਲਾਯ। ਚੂਰਨ ਛਾਤੀ ਸਾਫ਼ ਕਰਾਇ ॥ ੬੧ ॥

ਸੁੰਢ, ਸੌਂਫ, ਜੰਗ ਹਰੜ। ਅਨਾਰਦਾਨਾ। ਸਭ ਦੇ ਸਮਾਨ ਖਰੀ ਖੰਡ ਮਿਲਾਕਰ। ਫਿਰ ਚੂਰਨ ਖਾਵੇ ਤਾਂ ਸੀਨਾ ਸਾਫ਼ ਹੋਵੇ ॥ ੬੧ ॥

## ਅਥ ਅਗਨਿ ਕੁਠਾਰਰਸ ॥ ਸ੍ਵੈਯਾ ॥

ਤ੍ਰਿਫਲਾ ਬਿਖ ਗੰਧਕ ਸੂਤ ਚਿਤਾ ਤ੍ਰਿਕੁਟਾ ਰਿਪਕੀਟ ਗਹੋ ਜਰਣਾ। ਜਵਖਾਰਰੁ ਸੱਜੀ ਖਾਰ ਮਿਲਾ ਪੁਨ ਨਾਗਰਿ ਸੇਂਧਰ ਕੋ ਧਰਨਾ। ਕਵਿ ਸੀਤਲ ਸੁੰਚਰ ਔਰ ਸਮੁੰਦਰ ਨੀਰ ਜਭੀਰੀ ਮੈ ਦਰਨਾ। ਇਕ ਗੁੰਜ ਗੁਟੀ ਭਖ ਪ੍ਰਾਤਸਮੈ ਉਦਰੀ ਰੁਜ ਪੁੰਜ ਖਿਨੈ ਹਰ ਨਾ ॥ ੬੨ ॥

ਤ੍ਰਿਫਲਾ, ਤੇਲੀਆ, ਗੰਧਕ, ਪਾਰਾ, ਚਿਤ੍ਰਾ, ਤ੍ਰਿਕੁਟਾ, ਬਾਇਬੜਿੰਗ ਜੀਰਾ। ਜੌਂਖਾਰ, ਸੱਜੀਖਾਰ, ਸੁੰਢ, ਸੇਂਧਾ ਨਿਮਕ। ਸੌਂਚਰ ਅਰ ਸਮੁੰਦ੍ਰ ਨਿਮਕ ਪਾਕਰ ਗਲਗਲ ਦੇ ਰਸਨਾਲ ਘੋਟਕੇ ਗੋਲੀ ਬਨਾਵੇ। ਇਕ ਗੋਲੀ ਪ੍ਰਾਤ ਕਾਲ ਖਾਵੇ ਤਾਂ ਪੇਟ ਦੇ ਸਭ ਰੋਗ ਨਾਸ ਕਰੇ ॥ ੬੨ ॥ ਇਤਿ ਮੰਦਾਗ

## ਅਥ ਭਸਮਕ ਲਛਣ ॥ ਦੋਹਰਾ ॥

ਸਾਤ ਧਾਤ ਜਰ ਅਧਿਕ ਭੁਖ ਖਾਤ ਤ੍ਰਿਪਤਿ ਨਹਹੋਇ। ਸ੍ਵੇਦਤ੍ਰਿਖਾਕ੍ਰਿਸ ਦਾਘਅਤਿ ਮੂਰਛਤਭਸਮਕਜੋਇ ॥

ਜਦ ਸੱਤੇ ਧਾਤਾਂ ਜਲ ਜਾਣ ਤਾਂ ਬਹੁਤੀ ਭੁੱਖ ਲਗੇ ਤ੍ਰਿਪਤੀ ਨਾ ਹੋਵੇ ਪਸੀਨਾ, ਤ੍ਰਿਖਾ ਕ੍ਰਿਸਤਾਈ, ਦਾਹ ਅਤੇ ਮੂਰਛਾ ਹੋਇ ਤਾਂ ਭਸਮਕ ਰੋਗ ਹੋਇਆ ਜਾਨਣਾ ॥ ੬੨ ॥

## ਪ੍ਰਤੀਕਾਰ ॥ ਮਨੋਜ ॥

ਬਨਤਾ ਦੁਧ ਸੋ ਤ੍ਰਚ ਗੁੱਲਰ ਪੀਯ। ਅਥਵਾ ਸਿਤ

ਪੰਕਜ ਚਾਵਲ ਲੀਯ। ਬਕਰੀ ਦੂਧ ਸੌਂ ਤਿਹ ਖੀਰ ਰਿਧਾਯ। ਮਿਸਰੀ ਘ੍ਰਿਤ ਪਾ ਭਖਯਾ ਭਸਮਾਯ॥੬੩

ਇਸਤ੍ਰੀ ਦੇ ਦੁਧ ਨਾਲ ਗੁੱਲਰ ਦੀ ਛਿਲ ਘੋਟਕੇ ਪੀਵੇ । ਅਥਵਾ ਚਿੱਟੇ ਕੌਲਾਂ ਦੇ ਬੀ ਲੈਕੇ । ਬਕਰੀ ਦੇ ਦੁਧ ਵਿਚ ਖੀਰ ਰਿੰਨਕੇ । ਮਿਸਰੀ ਘਿਉ ਪਾਕਰ ਖਾਵੇ ਤਾਂ ਭਸਮਕ ਰੋਗ ਜਾਵੇ ॥ ੬੪ ॥ ਇਤਿ ਭਸਮਕ ॥

## ਅਥ ਕ੍ਰਿਮਲਛਣ ॥ ਦੋਹਰਾ ॥

ਗੁਦਾ ਖਾਜ ਬਮ ਅਗਨ ਹਤ ਚਟਤ ਕਲੇਜਾ ਸੂਰ ॥
ਪੀਤਬਰਨ ਜਲਪੂਰਮੁਖ ਜ੍ਵਰ ਰੁਜਕ੍ਰਿਮ ਦੁਖਭੂਰ ॥

ਗੁਦਾ ਵਿਚ ਖੁਰਕ ਹੋਵੇ ਉਪਰਛਲ ਆਵੇ ਪੇਟ ਦੀ ਅਗਨੀ ਮਾਰੀ ਜਾਵੇ ਕਲੇਜਾ ਚਟਿਆ ਜੇਹਾ ਪ੍ਰਤੀਤ ਦੇਵੇ ਅਤੇ ਸੂਲ ਹੋਵੇ। ਸਰੀਰ ਦਾ ਰੰਗ ਪੀਲਾ ਮੂੰਹੋਂ ਜਲ ਬਹੇ ਜ੍ਵਰ ਰਹੇ ਤਾਂ ਕ੍ਰਿਮ ਦਾ ਦੁਖ ਅਰਥਾਤ ਪੇਟ ਵਿਚ ਕ੍ਰਿਮ ਹਨ ਇਉਂ ਜਾਨਨਾ ॥ ੬੫ ॥

## ਪ੍ਰਤੀਕਾਰ ॥ ਸਵੈਯਾ ॥

ਦਿਨ ਤੀਨ ਅਚੇ ਤਿਲ ਤੇਲ ਮਿਲਾ ਤ੍ਵਚ ਦਾਰਮਕ੍ਵਾਥ ਕਰੰਦਰ ਕੇ। ਅਥਵਾ ਤ੍ਰਿਕੁਟਾ ਬਚ ਤੀਨ ਫਲਾ ਤ੍ਰਿਵ ਤਾ ਜਵ ਆਠ ਪੁਰੰਦਰ ਕੇ। ਕਬ ਸੀਤਲ ਕੱਥ ਕਰੇ ਕਲਕਾ ਪਟ ਛਾਨ ਪਰੰਤੁ ਨਿਮੰਦਰਕੇ। ਗਵਮੂਤਰ ਲਾਪਿਵ ਸਾਤ ਦਿਨੈ ਡਰਕੇ ਦਰਕੇ ਕ੍ਰਿਮ ਅੰਦਰਕੇ ॥

ਅਨਾਰ ਦੀ ਛਿੱਲ ਦਾ ਕਾੜ੍ਹਾ ਕਰਕੇ ਤਿਲਾਂ ਦਾ ਤੇਲ ਮਿਲਾ ਕਰ ੩ ਦਿਨ ਪੀਵੇ। ਅਥਵਾ ਤ੍ਰਿਕੁਟਾ ਵਚ ਤ੍ਰਿਫਲਾ ਤਿਰਵੀ ਇੰਦ੍ਰ ਜੌਂ। ਅਰ ਕੱਥ ਇਨ੍ਹਾਂ ਦਾ ਕਾੜ੍ਹਾ ਕਰਕੇ ਕਪੜ੍ਹ ਨਾਲ ਛਾਨ ਲਵੇ ( ਨਿਮੰਦਰ ਅੱਛੀ ਤਰਾਂ ਨਪਿੱਤਕੇ ਯਾ ਨਿੰਮ ਭੀ ਮਿਲਾ ਲਵੇ ਇਹ ਅਰਥ ਕਰਨਾ )। ਫਿਰ ਗੋਕਾ ਮੂਤ੍ਰ ਮਿਲਾਕੇ ੭ ਦਿਨ ਪੀਵੇ ਤਾਂ ਡਰ ਕਰਕੇ ਅੰਦਰਦੇ ਕੀੜੇ ਦਰਕ ਅਰਥਾਤ ਹੇਠਾਂ ਗਿਰ ਜਾਂਦੇ ਹਨ ॥ ੬੬ ॥

## ਪੁਨਃ ਭੁਜੰਗ ॥

**ਸਿਵਾ ਲੂਨ ਸੇਧਾ ਕਬੀਲਾ ਮਗਾਵੈ। ਜਵੈਂਖਾਰ ਲੈਕੈ ਅਰੀ ਕੀਟ ਗਾਵੈ। ਗਊ ਤਕ੍ਰ ਸਾਥੰ ਭਖੋ ਚੂਰਨੰ ਕੋ। ਕਟੈ ਕੀਟ ਸਾਰੇ ਰਹੈ ਮੂਰਨੰ ਕੋ ॥ ੬੭ ॥**

ਹਰੜ, ਸੇਂਧਾ ਨਿਮਕ, ਕਮੀਲਾ। ਜੌਂਖਾਰ ਬਾਇਬੜਿੰਗ। ਗੋਕੀ ਲੱਸੀ ਨਾਲ ਇਹ ਚੂਰਨ ਖਾਵੇ। ਕੀੜਿਆਂ ਦਾ ਨਾਸ ਕਰੇ ਕਿਤੈ ਨਿਸ਼ਾਨ ਬੀ ਨ ਰਹੇ ॥ ੬੭ ॥

**ਪੁਨਃ ॥ ਫਲਾ ਤ੍ਰੈ ਕਬੀਲਾ ਤ੍ਰਿਵੀ ਬੱਚ ਦੰਤੀ। ਗਊ ਮੂਤ ਫੱਕੀ ਸਭੀ ਕੀਟ ਹੰਤੀ। ਕਿ ਕੀਟਾਰਿ ਪੱਥਜਾ ਗਊ ਮੂਤ ਫੱਕੋ। ਪਟੈ ਪੇਟਕੀਟੰ ਮਿਟੈਹੀਨਸੰਕੋ॥ ੬੮॥**

ਤ੍ਰਿਫਲਾ, ਕਮੀਲਾ ਤਿਰਵੀ, ਵਚ ਜਮਾਲ ਗੋਟੇ ਦੀ ਜੜ੍ਹ। ਫੱਕੀ ਇਸਦੀ ਗਊਮੂਤ੍ਰ ਨਾਲ ਖਾਵੇ ਤਾਂ ਪੇਟ ਦੇ ਤਮਾਮ ਕ੍ਰਿਮ ਜਾਣ। ਅਥਵਾ ਬਾਇਬੜਿੰਗ ਹਰੜ ਇਨਾਂ ਨੂੰ ਗਊਮੂਤ੍ਰ ਨਾਲ ਫੱਕੇ। ਤਾਂ ਪੇਟ ਦੇ ਕੀੜੇ ਗਿਰ ਜਾਣ ਅਤੇ ਸ਼ੰਕਾ ਬੀ ਨਾ ਰਹੇ ॥ ੬੮ ॥

**ਪੁਨਃ ॥ ਭਖੋ ਤ੍ਰੈ ਕਸੀਰੇ ਗੁੜੰ ਕਾਲ ਸੌਨੇ। ਛਿ ਪੈਸਾ ਕਬੀਲਾ ਪਿਸੇ ਛਾਨ ਪੌਨੇ। ਦਹੀ ਮੇਲ ਪੈਸੇ ਜੁ ਬਾਰਾਂ ਕਰਾਵੈ। ਉਠੀ ਪ੍ਰਾਤ ਖਾਵੈ ਸਭੀ ਕੀਟ ਘਾਵੈ ॥ ੬੯ ॥**

ਤਿੰਨ ਕਸੀਰਾ ਭਰ ਰਾਤ ਨੂੰ ਸੌਣ ਵੇਲੇ ਗੁੜ ਖਾ ਲਵੇ। ਪ੍ਰਾਤਾਕਾਲ ੬ ਪੈਸਾ ਭਰ ਕਮੀਲਾ ਛਾਣਕੇ। ਬਾਰਾਂ ਪੈਸਾ ਭਰ ਦਹੀਂ ਵਿਚ ਪਾਲਵੇ। ਫਿਰ ਪੀਵੇ ਤਾਂ ਸਭ ਪ੍ਰਕਾਰ ਦੇ ਕ੍ਰਿਮ ਦਸਤਾਂ ਦ੍ਵਾਰੇ ਕਢ ਦੇਵੇ ॥ ੬੯ ॥

**ਪੁਨਃ ॥ ਅਰੀ ਕੀਟ ਏਕੋ ਕੁਟੇ ਭੇਦਰਾਣੰ। ਪਿਵੈ ਆਰ ਨਾਲੈਂ ਮਿਟੈਂ ਕੀਟ ਕਾਣੰ। ਸਭੀ ਜੋਗ ਮੱਧੇ ਭਖੋ ਖੀਰ ਰੀ ਕੋਘਨੇ ਘੀਸ ਪਾਵੈ ਨ ਖਾਵੈ ਫਗੋਨੇ ॥ ੭੦ ॥**

ਅਥਵਾ ਬਾਇਬੜਿੰਗ ਕੁਟਕੇ। ਸਿਰਕੇ ਜਾ ਕਾਂਜੀ ਨਾਲ ਪੀਵੇ ਤਾਂ ਬੀ ਕੀੜਿਆਂ ਦਾ ਕੱਟਣਾ ਮਿਟੇ। ਇਨਾਂ ਸਾਰਿਆਂ ਰੋਗਾਂ ਨਾਲ ਖਿਚੜੀ ਖਾਣੀ ਜੋਗ ਹੈ। ਬਹੁਤਾ ਘੋਉ ਪਾਕੇ ਬਿਨਾ ਘ੍ਰਿਤ ਨਾ ਖਾਵੈ ॥੧੦॥

## ਅਥ ਪਾਂਡੂ ਲਛਣ ॥ ਦੋਹਰਾ ॥

ਤੁਚਾ ਬਰਨ ਸਿਤ ਹੀਨ ਬਲ ਹ੍ਰਿਦਾ ਫਟਕ ਬਹੁ ਦਾਹਿ।
ਤਾਪ ਅਫਾਰਾ ਪੀਰ ਤਨ ਭ੍ਰਮਨ ਪਾਂਡ ਰੁਜਆਹਿ॥੧੧

ਤੁਚਾ ਦਾ ਰੰਗ ਸਫੇਦ, ਬਲ ਦਾ ਨਾਸ, ਸੀਨਾ ਤੜਫਨਾ ਦਾਹ ਹੋਣਾ। ਤਾਪ ਅਫਾਰਾ ਸਰੀਰਨੂੰ ਪੀੜਾ ਅਰ ਭ੍ਰਮ ਏਹ ਪਾਂਡ ਰੋਗਦੇ ਨਿਸ਼ਾਨਹਨ॥੧੧

## ਪ੍ਰਤੀਕਾਰ ॥ ਮਨੋਜ ॥

ਤ੍ਰਿਫਲਾ ਬ੍ਰਿਖ ਕੌੜ ਸੁਧਾ ਭੁਵ ਨਿੰਬ। ਕਰ ਕ੍ਵਾਥ ਅਚੋ
ਬਿਚ ਮਾਖਕ ਦਿੰਬ । ਅਥਵਾ ਇਟ ਸਿੱਟ ਪਟੋਲ
ਗਿਲੋਯ। ਕਟੁਕੀ ਪਿਚ ੀਦ ਮਹੋਖਧ ਜੋਯ ॥੧੧॥

ਤ੍ਰਿਫਲਾ, ਬਾਂਸਾ, ਕੌੜ, ਗਿਲੋਯ, ਚਿਰਾਯਤਾ। ਕਾੜ੍ਹਾ ਕਰਕੇ ਸ਼ਹਤ ਪਾਕੇ ਪੀਵੇ। ਅਥਵਾ ਇਟਮਿਟ, ਪਟੋਲ, ਗਿਲੋਯ। ਕੌੜ, ਨਿੰਮ ਸੁੰਠ॥੧੨॥

ਪੁਨ ਦਾਰ ਨਿਸਾ ਪ੍ਰਮਥਾ ਬਿਚ ਪਾਯ । ਪਿਵ ਕ੍ਵਾਥ
ਕਰੀ ਰੁਜ ਪਾਂਡ ਰੁਜਾਯ। ਕਿ ਦਿਵੇ ਪੁਟ ਸਾਤ ਗੁਮੂਤ
ਮਨੂਰ। ਗਵ ਤੱਕਰ ਸੋ ਭਖ ਪਾਂਡਰ ਦੂਰ॥ ੧੩ ॥

ਦਾਰਹਲਧੀ, ਹਰੜ। ਕਾੜ੍ਹਾ ਕਰਕੇ ਪੀਵੇ ਤਾਂ ਪਾਂਡੂ ਰੋਗ ਜਾਵੇ। ਅਥਵਾ ਸੱਤ ਪੁੱਠਾਂ ਗਊ ਮੂਤ੍ਰ ਦੀਆਂ ਮਨੂਰ ਨੂੰ ਦੇਵੇ। ਫਿਰ ਗੋਕੀ ਲੱਸੀਨਾਲ ਖਾਵੇ ਤਾਂ ਪਾਂਡ ਜਾਂਦਾ ਰਹੇ ॥ ੧੩ ॥

## ਅਭਜਾਦਿ ਗੁਟੀ ॥ ਕਬਿਤ ॥

ਹਰੜਾ ਮਰਚ ਬਿਸ੍ਵ ਬਾਰਦ ਵੜਿੰਗ ਆਨ ਰੈਥਕ
ਤਮਾਲ ਤਜ ਆਵਲੇ ਦੂਟੰਕ ਟੰਕ। ਉਭੈ ਟੰਕ ਭੈਜਕਾ

ਸਿਤਾਂ ਮਿਲਾਯ ਖਸ੍ਰ ਟੰਕ ਤ੍ਰਿਵੀ ਲੈ ਦੁਪਲ ਗੋਲੀ
ਖੌਦ੍ਰ ਸੋਂ ਤ੍ਰਿਟੰਕ ਅੰਕ । ਸੀਤਲ ਕਹੈ ਖੁਲਾਯ ਸਾਂਝ
ਪ੍ਰਾਤ ਦੋਇ ਬੀਰ ਸੀਤਲ ਸਲਲ ਸੰਗ ਪੰਡਕੋ ਨਿਸੰ
ਕ ਫੰਕ । ਸੂਲ ਸਿਰ ਪੀਰ ਸੋਥ ਦਾਘ ਕ੍ਰਿਮ ਮੂਤਕ੍ਰਿਛ
ਮ੍ਰਿਗੀ ਆਦ ਨਾਸ ਲਗੈ ਰੇਚਨਾ ਅਨੰਦ ਝੰਕ ॥੧੪॥

ਹਰੜਾਂ ਮਿਰਚ ਸੁੰਢ ਮੋਥਾ ਬਾਇਬੜਿੰਗ ਪਿੱਪਲਾਮੂਲ ਤਮਾਲਪੱਤ੍ਰ ਤਜ ਆਵਲੇ ਦੋਦੋ ਟੰਕ ਭਰ । ਰਾਈ ੨ ਟੰਕ ਮਿਸਰੀ ੬ਟੰਕ ਤਿਰਵੀ ੨ ਪਲ ਸ਼ਹਤ ਨਾਲ ਗੋਲੀ ਤਿੰਨ ਤਿੰਨ ਟੰਕ ਦੀ ਕਰੇ । ਪ੍ਰਾਤਾ ਸੰਧਜਾ ਦੋਨੋਂ ਵਕਤ ਦੋ ਗੋਲੀਆਂ ਖੁਲਾਵੇ ਠੰਡੇ ਪਾਣੀ ਨਾਲ ਨਿਸਚੇ ਪਾਂਡੂ ਜਾਵੇ । ਸੂਲ ਸਿਰ ਦੀ ਪੀੜਾ ਸੂਜਨ ਦਾਹ ਕ੍ਰਿਮ, ਮੂਤ੍ਰਕਿਛ ਅਤੇ ਮਿਰਗੀ ਆਦਿ ਸਭ ਨਾਸ ਕਰੇ ਇਸ ਨਾਲ ਦਸਤ ਲੱਗ ਦੇ ਹਨ ॥ ੧੪ ॥

## ਪੁਨਃ ॥ ਮਨੂਰ ॥ ਕਬਿਤ ॥

ਚੇਤਕੀ ਚਵਕ ਚੰਗ ਚਪਲਾ ਚਪਲ ਮੂਲ ਚੰਦ੍ਰਹਾਸਾ
ਚੀਨ ਉਭੈ ਜਾਮਨੀ ਜਰੂਰ ਕੀ । ਅਖਜ ਬਿਸ੍ਵ ਆਮਰੇ
ਮਰਚ ਮੇਘ ਵਾਵੜਿੰਗ ਦਾਰ ਹੇਮਮਖਜਕਾ ਕਰੂਸਮੰਜੁ
ਪੂਰਕੀ । ਸੀਤਲ ਕਹੈ ਕੁਟਾਯ ਛਾਨ ਸ੍ਵੇਤ ਚੀਰ ਮਧਜ
ਸਭੀਕੇ ਸਮਾਨ ਸੁਧ ਰਾਖ ਪਾ ਮਨੂਰਕੀ ॥ ਪ੍ਰਾਤਨਿਤ
ਖਾਯ ਟੰਕ ਤੀਨ ਹੀ ਗੁਤਕੂ ਸੰਗ ਘੀਯ ਸੋ ਅਲੂਨਿ
ਰੋਟਿ ਬਜਾਧ ਪੰਡ ਦੂਰਕੀ ॥ ੧੫ ॥

ਹਰੜ, ਚਬਕ, ਮਘ, ਪਿੱਪਲਾਮੂਲ, ਗਿਲੋਯ ਦੋਨੋਂ ਹਲਦੀਆਂ । ਬਹੇੜਾ, ਸੁੰਢ, ਆਵਲੇ ਮਿਰਚ, ਮੋਥਾ, ਬਾਇਬੜਿੰਗ, ਦੇਵਦਾਰ ਸੋਨਮੱਖੀ, ਕੌੜ । ਇਨ੍ਹਾਂ ਨੂੰ ਕੁਟਕੇ ਚਿੱਟੇ ਕਪੜੇ ਵਿਚ ਕਪੜ ਛਾਨ ਕਰਕੇ ਫਿਰ ਸਭ ਨਾਂ ਦੇ ਸਮਾਨ ਮਨੂਰ ਦੀ ਭਸਮ ਮਿਲਾਵੇ । ਫਿਰ ਪ੍ਰਾਤਕਾਲ ੩ ਟੰਕ ਗੋਕੀ ਲੱਸੀ ਨਾਲ ਦੇਵੇ ਘਿਉ ਨਾਲ ਅਲੂਣੀ ਰੋਟੀ ਖਾਵੇ ਤਾਂ ਪਾਂਡੂ ਦਾ ਰੋਗ ਨਿਸਚੇ

ਜਾਵੇ ॥ ੧੫ ॥

## ਅਥ ਕਾਮਲਾ ਲਛਣ ॥ ਦੋਹਰਾ ॥

ਲਾਲ ਪੀਤ ਬਿਟ ਮੂਤ ਲਖ ਹਤ ਤੇਜੀ ਬਲ ਦੇਹ ।
ਹਰੇ ਨੈਨ ਰੁਜ ਕਾਮਲਾ ਜਗ ਭਾਖਾ ਪਰਨੇਹ ॥ ੧੬ ॥

ਲਾਲ ਬਿਸ਼ਟਾ ਪੀਲਾ ਮੂਤ੍ਰ ਹੋਵੇ ਤੇਜ ਮਾਰਿਆ ਜਾਵੇ ਅਤੇ ਦੇਹੀ ਦਾ ਬਲ ਜਾਂਦਾ ਰਹੇ । ਨੇਤ੍ਰ ਹਰੇ ਰੰਗ ਦੇ ਦਿਖਾਈ ਦੇਣ ਤਾਂ ਕਾਮਲਾ ਰੋਗ ਹੁੰਦਾ ਹੈ ਇਸਨੂੰ ਜਗਤ ਭਾਖਾ ਵਿਚ ਪਰਨੇਹ ਆਖਦੇ ਹਨ ॥ ੧੬ ॥

## ਪ੍ਰਤੀਕਾਰ ॥ ਖੰਧਾਛੰਦ ॥

ਦਾਲ ਹਲਦਿ ਤ੍ਰਿਫਲਾ ਪਿਚਮੰਦੰ ਛਿੰਨਰੁਹਾ ਭਿਵ
ਰਾਖ ਨਿਸਾ ਮੈਂ । ਪ੍ਰਾਤਹ ਪੀਵ ਛੌਦ੍ਰ ਵਿਚ ਪਾਕਰ
ਰੋਗ ਕਾਮਲਾ ਹਤਾ ਦਿਸਾ ਮੈਂ ॥ ੧੭ ॥

ਦਾਰ ਹਲਦੀ, ਤ੍ਰਿਫਲਾ, ਨਿੰਮ, ਜੰਗਲੀ ਗਿਲੋਯ ਭੇਉਂ ਕਰ ਰਾਤ ਨੂੰ ਰਖ ਛੱਡੇ । ਦਿਨੇ ਸ਼ਹਤ ਪਾਕੇ ਪੀਵੇ ਤਾਂ ਕਾਮਲਾ ਰੋਗ ਨਾਸ ਹੋਵੇ ॥੧੭॥

ਪੁਨਃ ॥ ਦਾਲ ਹਲਦਿ ਰਸ ਨਿੰਬੂ ਮੇਲੇ ਸ਼ਹਤ ਡਾਰ
ਬਿਚ ਪੀਵ ਦੁਖਾਰਤ । ਰੋਗ ਕਾਮਲਾ ਖਿਨ ਮੈਂ ਨਾਸੈ
ਪੰਡ ਪ੍ਰਚੰਡ ਖੰਡ ਸੁਖ ਧਾਰਤ ॥ ੧੮ ॥

ਦਾਰ ਹਲਦੀ ਨਿੰਬੂ ਦਾ ਰਸ ਸ਼ਹਤ ਪਾਕੇ ਪੀਵੇ । ਤਾਂ ਕਾਮਲਾ ਰੋਗ ਛਿਨਮਾਤ੍ਰ ਮੇਂ ਨਾਸ ਹੋਵੇ ਪੰਡੂ ਕੈਸਾ ਹੀ ਪ੍ਰਚੰਡ ਕਿਉਂ ਨਾ ਹੋਵੇ ਸੋ ਨਾਸ ਹੋਵੇ, ।' ੧੮ ॥

ਖਰਮੇਂਗਨ ਕੀ ਰਸ ਨਿਕਾਰੋ ਸਿਤ ਜਰਨਾ ਬਿਚ
ਤਾਹ ਮਿਲਾਕਰ । ਗਉ ਤ੍ਰਕ ਸੋਂ ਨਬੇ ਪਾਨਕਰ ਤਬੇ
ਕਾਮਲਾ ਕਾਢ ਹਲਾਕਰ ॥ ੧੯ ॥

ਗਧੇ ਦੀ ਲਿਦ ਦਾ ਰਸ ਕੱਢਕੇ ਉਸ ਵਿਚ ਚਿੱਟਾ ਜੀਰਾ ਮਿਲਾਕੇ । ਗਊਮੂਤ੍ਰ ਨਾਲ ਖਾਵੇ ਤਾਂ ਕਾਮਲਾ ਰੋਗ ਹਿਆਹੀ ਜਾਵੇ ॥ ੧੯ ॥

ਪੁਨਃ ॥ ਕੇਵਲ ਸੁੰਠ ਪੀਸਕਰ ਅੱਛੀ ਭੱਛੀ ਗਊ ਮੂਤ ਸੋਂ ਜਬਕੇ। ਕਵਿ ਸੀਤਲ ਕਹਿ ਰੋਗ ਕਾਮਲਾ ਭੁਵਤ ਨਸ੍ਰ ਫਿਰ ਹੋਤ ਨ ਝਬਕੇ ॥ ੮੦ ॥

ਅੱਛੀਤਰਾਂ ਸੁੰਢ ਪੀਹਕੇ ਗਊ ਮੂਤ੍ਰ ਨਾਲ ਖਾਵੇ। ਤਾਂ ਭੀ ਕਾਮਲਾ ਰੋਗ ਨਾਸ ਹੋਂਦਾਹੈ ਫਿਰ ਨਹੀਂ ਆਉਂਦਾ ॥ ੮੦ ॥

ਪੁਨਃ ॥ ਤ੍ਰਿਕੁਟਾ ਧਾਤ੍ਰੀ ਨਿਸਾ ਲੋਹ ਰਜ ਸਿਤਾ ਮਖਜ ਕਾ ਬਿਟ ਖਿਪ ਚੱਟਤ। ਨਾਗਾ ਏਕ ਦਿਨਾਂ ਨਹਿ ਕੀਜੈ ਰੋਗ ਕਾਮਲਾ ਜਰ ਸਭ ਪੱਟਤ ॥ ੮੧ ॥

ਤ੍ਰਿਕੁਟਾ ਆਵਲੇ ਹਲਦੀ ਲੋਹ ਚੂਰਨ ਮਿਸਰੀ ਸ਼ਹਤ ਪਾਕਰ ਚੱਟੇ। ਨਾਗਾ ਇਕ ਦਿਨ ਦਾ ਬੀ ਨਾ ਕਰੇ ਤਾਂ ਕਾਮਲਾ ਰੋਗ ਦੀ ਜੜ੍ਹ ਪੱਟੀ ਜਾਂਦੀ ਹੈ ॥ ੮੧ ॥

ਪੁਨਃ ॥ ਜੁਗਲ ਨਿਸਾ ਤ੍ਰਿਫਲਾ ਰਜ ਅਯ ਕੀ ਕਟੁਕੀ ਯੁਤ ਕੁਟ ਕਰਬੋ ਚੂਰਨ। ਸ਼ਹਤ ਸਰਪ ਕੇ ਸਹਿਤ ਖੁਲਾਵੇ ਰੋਗ ਕਾਮਲਾ ਤੂਰਨ ਚੂਰਨ ॥ ੮੨ ॥

ਦੋਨੋਂ ਹਲਦੀਆਂ ਤ੍ਰਿਫਲਾ ਲੋਹਚੂਰਨ ਕੌੜ ਇਨਾਂ ਨੂੰ ਕੁਟਕਰ ਚੂਰਨ ਕਰ ਲਵ। ਸ਼ਹਤ ਅਰ ਘਿਉ ਦੇ ਨਾਲ ਖੁਲਾਵੇ ਤਾਂ ਕਾਮਲਾ ਰੋਗ ਤੁਰਤ ਨਾਸ ਹੋਵੇ ॥ ੮੨ ॥

## ਪੁਨਃ ਬ੍ਰਿਧ ਨਵਰਸਾਦਿ ਗੋਲੀ ॥

ਤ੍ਰਿਫਲਾ ਤ੍ਰਿਕੁਟਾ ਬਾਯਬੜਿੰਗ ਤੱਜ ਤਮਾਲ ਨਾਲ ਲਘੁ ਏਲਾ। ਮਿਘ ਮਤੰਗ ਕੁੰਕਮੈਂ ਪਾਵੇ ਹੇਮ ਮਖਜ ਕਾ ਸਾਰ ਸਕੇਲਾ ॥ ੮੩ ॥

ਤ੍ਰਿਫਲਾ ਤ੍ਰਿਕੁਟਾ ਬਾਇਬੜਿੰਗ ਤਜ ਤਮਾਲਪਤ੍ਰ ਛੋਟੀ ਇਲਾਯਚੀ। ਮੋਥਾ ਨਾਗਕੇਸਰ ਸੋਨਮੱਖੀ ਲੋਹਚੂਨਾ ॥ ੮੩ ॥

ਤੇਖਾਖੀਰਰੁ ਤਵਾਖੀਰ ਲੈ ਸਿਤਾ ਸ੍ਰਿਤ ਸਮ ਕੂਟ ਛਨਾਵੇ। ਮਧ ਸੋ ਟੰਕ ਤੀਨ ਕੀ ਗੁਟਿਕਾ ਖਾਯ ਕਾਮਲਾ ਪੰਡੁ ਗਵਾਵੇ ॥ ੮੪ ॥

ਤੇਖਾਖੀਰ ਤਬਾਸ਼ੀਰ ਸਫੈਦ ਮਿਸਰੀ ਸਮਾਨ ਭਾਗ ਲੈਕੇ ਕੁਟ ਛਾਨ ਲਵ। ਸ਼ਹਤ ਨਾਲ ਤਿੰਨ ਟੰਕ ਦੀ ਗੋਲੀ ਕਰਕੇ ਖਾਵਿ ਤਾਂ ਕਾਮਲਾ ਪਾਂਡੂ ਰੋਗ ਨਾਸ ਹੋਵੇ ॥ ੮੪ ॥

ਔਰ ਹਲੀਮਕ ਸੋਫ ਪ੍ਰਮੇਹਾ ਗੁਲਮ ਸ੍ਵਾਸ ਕੇ ਸ੍ਵਾਸ ਨਿਕਾਰਤ। ਦੁਸ਼੍ਟ ਕੁਸ਼੍ਟ ਕੇ ਲਸ਼ਟ ਬਰਾਬਰ ਅਸ਼੍ਟ ਤਾਪ ਭੀ ਦ੍ਰਿਸ਼੍ਟ ਨ ਧਾਰਤ ॥ ੮੫ ॥

ਅਰ ਹਲੀਮਕ ਰੋਗ ਸੋਜਾ ਪ੍ਰਮੇਹ ਪੇਟ ਦਾ ਗੋਲਾ ਸ੍ਵਾਸ ਰੋਗ ਦੇ ਬੀ ਪ੍ਰਾਣ ਕਢਦਾ ਹੈ। ਦੁਸ਼ਟ ਕੁਸ਼ਟ ਰੋਗ ਨੂੰ ਤਾਂ ਲਾਠੀ ਫੇਰ ਫੇਰ ਕਢ ਦਿੰਦਾਹੈ ਅਠੇ ਤਰਾਂ ਦੇ ਤਾਪ ਭੀ ਮੂੰਹ ਚੁਕ ਕਰ ਨਿਗਾ ਸਾਮਨੇ ਨਹੀਂ ਕਰ ਸਕਦੇ ਪਰੇ ਪਰੇ ਹੀ ਨਾਸ ਹੋ ਜਾਂਦੇ ਹਨ ॥ ੮੫ ॥

## ਪੁਨਃ ਅੰਜਨ ॥

ਨਿਸਾ ਤੀਨ ਫਲ ਮੱਜਾ ਗੇਰੂ ਨੀਰ ਸੰਗੁ ਘਸ ਕਰ ਦ੍ਰਿਗ ਅੰਜਨ। ਅਥਵਾ ਦ੍ਰੋਣ ਪੁਸ਼ਪ ਰਸ ਅੰਜੇ ਰੋਗ ਕਾਮਲਾ ਸਕਲ ਵਿਭੰਜਨ ॥ ੮੬ ॥

ਹਲਦੀ ਤ੍ਰਿਫਲੇ ਦੀ ਗਿਰੀ ਗੇਰੂ ਜਲ ਨਾਲ ਘਸਾਕੇ ਨੇਤ੍ਰੀਂ ਅੰਜਨ ਪਾਵੇ। ਅਥਵਾ ਦ੍ਰੋਣ ਪੁਸ਼ਪੀ ਗੁੰਮਾਂ ਯਾਂ ਸਰਪੁੰਖਾ ਦਾ ਰਸ ਅੰਜਨ ਕਰੇ ਤਾਂ ਕਾਮਲਾ ਰੋਗ ਸਭ ਤਰਾਂ ਦਾ ਨਾਸ ਹੋਵੇ ॥ ੮੬ ॥

ਪੁਨਃ ॥ ਗੇਰੂ ਨਿਸਾ ਆਮਰੇ ਆਨੇ ਘਸੀ ਤੋਯ ਸੇ ਅੰਜੇ ਲੋਚਨ। ਵਾ ਅਨਾਰ ਕਾਬਲ ਤ੍ਵਚ ਜਲ ਘਸ ਅੰਜ ਕਾਮਲਾ ਰੋਗ ਵਿਮੋਚਨ ॥ ੮੭ ॥

ਗੇਰੂ ਹਲਦੀ ਆਂਵਲੇ ਜਲ ਨਾਲ ਘੋਟਕੇ ਨੇਤ੍ਰਾਂਜਨ ਕਰੇ। ਅਥਵਾ

ਕਾਬਲੀ ਅਨਾਰ ਦੀ ਛਿੱਲ ਜਲ ਨਾਲ ਘਸਾ ਕਰ ਅੰਜਨ ਕਰੇ ਤਾਂ ਕਾਮਲਾ ਰੋਗ ਜਾਵੇ ॥ ੮੭ ॥

ਨਸਜ ॥ ਕਟੂ ਤੂੰਬੀ ਕੋ ਰਸਾ ਨਿਕਾਰੋ ਨਾਸ ਦਿਵੋ
ਦਿਨ ਸਾਤਕ ਭੈਯਾ। ਚਨਕ ਦਾਲ ਕੋ ਪਥਜ ਕਰਾਵੇ
ਮਨੋ ਕਾਮਲਾ ਬਜਾਧ ਨ ਭੈਯਾ ॥ ੮੮ ॥

ਕੌੜੀ ਤੂੰਬੀ ਦਾ ਰਸ ਕੱਢਕੇ ਸੱਤਕੁ ਦਿਨ ਤਕ ਨਸਵਾਰ ਦੇਵੇ। ਛੋਲਿਆਂ ਦੀ ਦਾਲ ਦਾ ਪੱਥ ਖਾਵੇ ਤਾਂ ਇਸ ਤਰਾਂ ਜਾਪੇਗਾ ਮਾਨੋ ਕਦੇ ਕਾਮਲਾ ਰੋਗ ਹੋਇਆ ਹੀ ਨਹੀਂ॥ ੮੮ ॥ ਇਤਿ ਕਾਮਲਾ ॥

## ਅਬ ਰਕਤ ਪਿਤ ਲਛਣ ॥ ਦੋਹਰਾ ॥

ਦੁਰਬਲ ਤਨ ਦੁਖ ਖੀਨਭਵ ਫੁਨਸੀ ਜ੍ਵਰ ਤ੍ਰਿਖਦਾਹਿ।
ਗੁਦਾ ਬਦਨ ਨਕ ਰੁਧਰ ਚਲ ਰਕਤ ਪਿਤ ਰੁਜ
ਆਹਿ॥ ੮੯ ॥

ਸਰੀਰ ਲਿੱਸਾ ਜੇਹਾ, ਦੁਖ ਕਰਕੇ ਖੀਣ ਹੋਇਆ ੨ ਸਰੀਰ ਪਰ ਫਿਮਨੀਆਂ ਤਪ ਤੇਹ, ਦਾਹ । ਗੁਦਾ ਰਸਤੇ ਮੂੰਹ ਰਸਤੇ ਅਤੇ ਨੱਕ ਰਸਤੇ ਲਹੂ ਬਹੇ ਇਸਨੂੰ ਰਕ੍ਰ ਪਿਤ ਰੋਗ ਆਖਦੇ ਹਨ ॥ ੮੯ ॥

## ਪ੍ਰਤੀਕਾਰ ॥ ਸੋਰਠਾ ॥

ਬਾਸੀ ਪਾਣੀ ਸੰਗ ਹਲਦੀ ਸਹਿਤ ਮਿਲਾਇ ਭਖ।
ਕੈ ਮਧੁ ਮਿਸਰੀ ਚੰਗ ਦ੍ਰਾਖ ਆਵਲੇ ਕ੍ਵਾਥ ਅਰ ॥੯੦

ਬੇਹੇ ਪਾਣੀ ਨਾਲ ਹਲਦੀ ਸ਼ਹਤ ਮਿਲਾਇਕਰ ਖਾਵੇ। ਅਥਵਾ ਸਹਤ ਮਿਸਰੀ ਮਿਲਾਕਰ ਮੁਨੱਕੇ ਦਾ ਕਾੜ੍ਹਾ ਪੀਵੇ ॥ ੯੦ ॥

ਅਥਵਾ ਕ੍ਵਾਥ ਕਰਾਯ ਹਾਰ ਹੂਰ ਬਿਚ ਸਿਤਾ ਖਿਪ।
ਪ੍ਰਾਤਕਾਲ ਉਠ ਪਜਾਯ ਰਕ੍ਤਪਿੱਤਹਰਜੋਗਤਿਨ॥੯੧

ਅਥਵਾ ਕਾੜ੍ਹਾ ਮਨੱਕੇਦਾ ਕਰਕੇ ਵਿਚਮਿਸਰੀ ਪਾਵੇ। ਇਸਨੂੰ ਪ੍ਰਾਤਾਹੀ ਉਠਕੇ ਪੀਵੇ ਇਹ ਤਿੰਨੇ ਜੋਗ ਰਕਤ ਪਿਤਨੂੰ ਨਾਸ ਕਰਨੇ ਵਾਲੇ ਹਨ ॥੯੧॥

ਪੁਨਃ ॥ ਪੀਸ ਆਮਰੇ ਛਾਨ ਸਿਤਾ ਮਿਲਾਵੇ ਤਾਸਸਮ। ਜਲਸੋ ਖਾਇ ਦੁਸਾਨ ਰਕੁ ਪਿਤ ਜੂਰ ਤ੍ਰਿਟਮਿਟੇ॥੯੨

ਆਵਲੇ ਪੀਹਕਰ ਛਾਨ ਲਵੇ ਤਿਸ ਦੇ ਸਮਾਨ ਮਿਸਰੀ ਮਿਲਾਵੇ। ਜਲ ਨਾਲ ੨ ਸਾਣ ਪ੍ਰਮਾਣ ਅਰਥਾਤ ੮ ਮਾਸੇ ਖਾਵੇ ਰਕਤ ਪਿਤ ਤਾਪ ਅਰ ਤੇਹ ਨਾਸ ਹੋਵੇ ॥ ੯੨ ॥

ਪੁਨਃ ॥ ਤ੍ਰਿਫਲਾ ਕਨਾਂ ਪਤੀਸ ਸਿਤਾ ਤ੍ਰਿਵੀ ਮਿਲ ਮਖਜ ਵਿਟ। ਰਕੁ ਪਿੱਤ ਨਹਿ ਦੀਸ ਚਾਰ ਟੰਕ ਨਿਤ ਚੱਟ ਜੋ ॥ ੯੩ ॥

ਤ੍ਰਿਫਲਾ ਮਘ ਪਤੀਸ ਮਿਸਰੀ ਤ੍ਰਿਵੀ ਅਰ ਸ਼ਹਤ ਮਿਲਾਕਰ। ੪ ਟੰਕ ਜੋ ਨਿਤਪ੍ਰਤਿ ਚੱਟੇ ਤਾਂ ਰਕਤ ਪਿਤ ਜਾਵੇ ॥ ੯ੰ ॥

ਪੁਨਃ ॥ ਪੀਸ ਸਤਾਵਰ ਆਨ ਗੋਖਰੂ ਭੀ ਦੂਧ ਅਜਾ ਪਿਵ। ਵਾ ਮਧੁ ਕਨਾਂ ਚਟਾਨ ਚੌਦਾਂ ਦਿਨ ਹਤ ਰਕਤ ਪਿਤ ॥ ੯੪ ॥

ਸਤਾਵਰ ਪੀਹਲਵੇ ਅਰ ਭੁੱਖੜਾ ਭੀ ਬਕਰੀ ਦੇ ਦੁਧ ਵਿਚ ਪੀਹ ਕਰ ਪੀਵੇ। ਅਥਵਾ ਸ਼ਹਤ ਮਘਾਂ ਚੌਦਾਂ ਦਿਨ ਚੱਟੇ ਤਾਂ ਰਕਤਪਿਤ ਨਾਸ ਹੋਵੇ॥੯੪

## ਰਕਤ ਛਰਦ ਪ੍ਰਤੀਕਾਰ ॥ ਸੋਰਠਾ ॥

ਦਾਖ ਸਿਵਾ ਬ੍ਰਿਖ ਕ੍ਵਾਥ ਸਹਿਤ ਸਿਤਾਬਿਚ ਮੇਲਅਰ। ਕਿਸਿਵਾਚਟਮਧੁਸਾਥਰਕਤਛਰਦਮਿਟਟੰਕਚਤੁ॥੯੫

ਮੁਨੱਕਾ ਹਰੜਤੇ ਬਾਂਸਾ ਕਾੜ੍ਹਾ ਕਰਕੇ ਵਿਚਸ਼ਹਤ ਪਾਕੇ ਪੀਵੇ। ਅਥਵਾ ਆਵਲੇ ਸ਼ਹਤ ਨਾਲ ਚਾਰ ਟੰਕ ਚੱਟੇ ਤਾਂ ਰਕਤਦੀ ਕੈ ਮਿਟੇ ॥੯੫॥

## ਮੁਖ ਨਾਸਾ ਰੁਧਰ ਪੜਤ ਪ੍ਰਤੀਕਾਰ ॥ ਦੋਹਰਾ ॥

ਲੋਧਰੁਸੁਰਮਾ ਹੁਰਮਚੀ ਫੁਲਪ੍ਰਯੰਗ ਬ੍ਰਿਖਨੀਰ॥ਸਹਤ ਸਹਿਤ ਉਠ ਪ੍ਰਾਤਭਖ ਮੁਖ ਨਕ ਰੁਧਰ ਤਗੀਰ॥੯੬

ਪਠਾਨੀਲੋਧ ਸੁਰਮਾ ਹੁਰਮਚੀ ਫੂਲਪ੍ਰਯੰਗੂ ਬਾਂਸੇ ਦਾ ਸੁਰਸ। ਸ਼ਹਤ ਸਮੇਤ ਪ੍ਰਾਤਾਕਾਲ ਲੇਵੇ ਤਾਂ ਮੂੰਹ ਨੱਕ ਰਸਤੇ ਲਹੂ ਦਾ ਆਉਣਾ ਮਿਟੇ ॥੯੬॥

**ਝੂਲਨਾ ॥ ਲਿਜੈ ਬਿਸੂ ਬਾਂਸਾ ਬਿਖਾ ਬਿਲਜ ਛਿੰਨਾ ਕੁੜਾ ਬੀਜ ਲੋਧੌ ਘਨੰ ਕ੍ਵਾਥ ਕੀਜੈ। ਨਹੀਕੌਲ ਹੀਬੇਰ ਤੇ ਚੰਦ੍ਰਹਾਸਾ ਖਸੰ ਧਾਨਜਕੰ ਯਸਟਿ ਕੋ ਸਾਥ ਦੀਜੈ। ਯੁਤੰ ਲਾਲ ਸ੍ਰੀਖੰਡ ਕੇ ਧਾਰ ਕਾਢਾ ਸਿਤਾ ਛੌਦ੍ਰ ਦੋਜੋਗ ਮੈ ਨਾਥ ਲੀਜੈ। ਹਤੇ ਪੀਤ ਹੀ ਰੋਗ ਜੋ ਪਿੱਤ ਲੋਹੂ ਤ੍ਰਿਖਾ ਸ੍ਵਾਸ ਔ ਤਾਪ ਭੀ ਹਾਥ ਮੀਜੈ॥ ੯੭ ॥**

ਸੁੰਢ ਬਾਂਸਾ ਪਤੀਸ ਬਿਲਗਿਰੀ ਗਿਲੋਯ ਇੰਦ੍ਰਜੌਂ ਲੋਧ ਮੋਥਾਂ ਇਨਾਂ ਦਾ ਕਾੜ੍ਹਾ ਕਰੇ। ਅਥਵਾ ਕਮਲ ਡੋਡਾ ਹਊਬੇਰ ( ਉਨਾਬ) ਗਿਲੋਯ ਖੱਸ ਧਨੀਆਂ ਮੁਲੱਠੀ। ਲਾਲ ਚੰਦਨ ਮਿਲਾਇ ਕਾੜ੍ਹਾਕਰੇ ਮਿਸਰੀ ਸ਼ਹਤ ਮਿਲਾ ਕਰ ਦੋਹਾਂ ਯੋਗਾਂ ਮੈ ਇਸ ਬੀਮਾਰੀ ਨੂੰ ਨੱਥਲਵੇ ਪੀਣਨਾਲ ਰੋਗ ਹਟਾਵੇਵੇ। ਰਕਤਪਿਤਦਾ, ਲਹੂ ਆਂਉਦਾ, ਪਿਆਸ, ਸ੍ਵਾਸ, ਅਰ ਤਾਪ ਭੀ ਹਥ ਮਲ ਮਲ ਜਾਂਦਾ ਰਹੇ॥ ੯੭ ॥

## ਪੁਨਃ ਸ੍ਵੈਯਾ॥

**ਕੰਜ ਕਣਾਂ ਤਜ ਸੁੰਠਿ ਇਲਾਪਤ ਡਾਰ ਤਮਾਲ ਜੁਚੰਦ ਨ ਲਾਲਾ। ਆਮਲਕਾ ਛੜ ਪੀਸ ਸਭੀ ਮਿਸਰੀ ਮਧੁ ਮੇਲ ਭਖੇ ਰੁਜਵਾਲਾ। ਵਾ ਤ੍ਰਿਫਲਾ ਕਥ ਪੁੰਗਿ ਫਲਾ ਕਥਸੀਤਲ ਦੇਵ ਫਲਾ ਪਿਤ ਰਾਲਾ। ਚੂਰਨ ਕੈ ਜਲ ਤੰਦਲ ਸੋ ਦਮਰੀ ਭਰ ਖਾ ਮੁਖ ਸ੍ਰੋਣਤ ਟਾਲਾ॥ ੯੮॥**

ਕਮਲ ਡੋਡੇ ਮਘਾਂ ਤਜ ਸੁੰਢ ਇਲਾਚੀ ਤਮਾਲਪਤ੍ਰ ਲਾਲਚੰਦਨ। ਆਵਲੇ ਛੜ ਸਭੀ ਪੀਹਕਰ ਮਿਸਰੀ ਸ਼ਹਤ ਮਿਲਾਇਕੇ ਖਾਵੇ। ਅਥਵਾ ਤ੍ਰਿਫਲਾ ਕੱਥ ਸੁਪਾਰੀ ਲੌਂਗ ਪੀਲੀ ਰਾਲ। ਚੂਰਨ ਕਰਕੇ ਚਾਵਲਾਂ ਦੇ ਧੋਣ ਨਾਲ ਦਮੜੀ ਪ੍ਰਮਾਨ ਖਾਵੇ ਮੂੰਹ ਤੋਂ ਲਹੂ ਦਾ ਆਉਣਾ ਮਿਟੇ ॥ ੯੮ ॥

ਪੁਨਾਃ ਸ੍ਵੈਯਾ ॥ ਚੰਦਨ ਧਾਵ ਬ੍ਰਿਕੀ ਘਨ ਬਾਲਕ ਮੋ-
ਚਰਸਾ ਖਸ ਕੱਥ ਮਲੂਰਨਿ। ਸੀਤਲ ਜਾਮਨਿ ਅੰਬ
ਗਿਰੀ ਸਮਰਗਾ ਜਵ ਸਕ੍ਰ ਇਲਾ ਸੁਢ ਪੂਰਨ। ਲੋਦ
ਪਤੀਸਰੁ ਪੰਕਜ ਕੇਸਰ ਕੇਸਰਨਾਗ ਗਿਲੋ ਗਹਿ ਤੂਰ
ਨ। ਕੰਜਨਿਲੰ ਤੁਚਦਾਰਮ ਦਾਰਵਿ ਮਾਖ ਸਿਤਾ ਜਲ
ਤੰਦਲ ਚੂਰਨ ॥ ੯੯ ॥

ਚੰਦਨ ਧਾਵੇਦੇ ਫੁੱਲ ਬਾਂਸਾ ਮੋਥਾ ਨੇਤ੍ਰਬਾਲਾ ਮੋਚਰਸ ਖਸ ਕੱਥ ਬਿਲ ਗਿਰੀ। ਜਾਮਨਅਤੇ ਅੰਬਦੀ ਗਿਟਕ ਲਾਜਵੰਤੀ ਇੰਦ੍ਰਜੌਂ ਇਲਾਯਚੀ ਸੁੰਢ। ਲੋਧ ਪਤੀਸ ਕਮਲ ਦੀਆਂ ਤੁਰੀਆਂ ਨਾਗਕੇਸਰ ਗਿਲੋਯ। ਨੀਲੇ ਕਮਲ ਅਨਾਰਦੀ ਛਿਲ ਦਾਰਹਲਦੀ ਸ਼ਹਤ ਮਿਸ਼ਰੀ ਇਹ ਚਾਵਲਾਂ ਦੇ ਧੋਣ ਵਿਚ ਪਾਕੇ ਚੂਰਣ ਰੱਕਕੇ ਪਿਛੇ ਪੀਵੇ ॥ ੯੯ ॥

ਪੁਨਃ ਸ੍ਵੈਯਾ ॥ ਸਿੰਘ ਮੁਖੀ ਕਟੁਕੀ ਇਸਬੰਦਰੁ ਸ੍ਰਿੰਗ
ਸਿਤਾ ਸਭ ਤੇ ਦੁਨ ਫੱਕੋ। ਵਾ ਦ੍ਰਿਗਬੰਸ ਕਨਾ ਦ੍ਰਿਗ
ਬਾਲਕ ਨਿੰਮ ਤ੍ਵਚਾ ਤ੍ਰਿਪੁਟਾ ਪੁਨ ਤੱਕੋ। ਪਤ੍ਰਜ ਮੇਲ
ਕੁਟੇ ਪਟ ਛਾਨਬ ਔ ਸਭ ਦੂਨ ਸਿਤਾ ਬਿਚ ਢੱਕੋ।ਤੰਦੁ
ਲ ਨੀਰ ਦੁਟੰਕਭਖੇ ਸੁਭ ਸੀਤਲਪਿੱਤ ਲਹੂਮੁਖਧੱਕੋ॥

ਬਾਂਸਾ ਕਟੁਕੀ ਹਰਮਲ ਕਕੜਸਿੰਗੀ ਸਬ ਨਾਲੋਂ ਦੂਣੀ ਮਿਸਰੀ ਪਾਕੇ ਚੂਰਨ ਕਰਕੇ ਖਾਵੇ। ਅਥਵਾ ਤਵਾਸੀਰ ਮਘ ਨੇਤ੍ਰਬਾਲਾ ਨਿੰਮ ਦੀ ਛਿਲ ਇਲਾਯਚੀਆਂ। ਤਜ ਪਤ੍ਰ ਮਿਲਾਕਰ ਕਪੜਛਾਨ ਕਰੇ ਫਿਰ ਦੂਣੀ ਮਿਸਰੀ ਮਿਲਾਵੇ। ਚਾਵਲਾਂ ਦੇ ਧੋਣਨਾਲ ੨ ਟੰਕ ਖਾਵੇ ਬਹੁਤ ਠੰਢਾ ਹੈ ਮੂੰਹ ਰਸਤੇ ਆਉਣ ਵਾਲਾ ਲਹੂ ਬੰਦ ਹੋਵੇ ਹੈ ॥ ੧੦੦ ॥ ਇਤਿ ਰਕਤ ਪਿਤ ਲੱਛਣ ॥

ਅਥ ਰਾਜ ਯਖਮ ਲਛਣ ॥ ਦੋਹਰਾ

ਕ੍ਰਿਮਤਨ ਬਲ ਭੁਖ ਹਤ ਬਮਨ ਕਾਸ ਸ੍ਵਾਸ ਕਫ ਸੋਜ।

ਕੰਪ ਸੁਪਨ ਗਿਰਬਾਦਿ ਲਖ ਖਈ ਯਖਮਰੁਜ ਖੋਜ ॥

ਸਰੀਰ ਲਿੱਸਾ ਬਲਜਾਂਦਾ ਰਹੇ ਭੁਖ ਮਾਰੀ ਜਾਵੇ ਉਲਟੀ ਆਵੇ ਸ੍ਵਾਸ ਕਾਸ ਕਫ ਅਰ ਸੋਜ ਹੋਵੇ। ਕਾਂਬਾ ਸੁਪਨੇ ਵਿਚ ਗਿਰਪੜਨਾ ਆਦਿ ਨਿਸ਼ਾਨੀਆਂ ਹੋਣ ਤਾਂ ਖਈ ਰਾਜ ਯਖਮ ਰੋਗ ਹੋਯਾ ਜਾਨਣਾ ॥ ੧੦੧ ॥

## ਪ੍ਰਤੀਕਾਰ ॥ ਦੋਹਰਾ ॥

ਤੀਨ ਗੁੰਜਕੀ ਗੁਟੀਕਰ ਲੌਂਗ ਅਰਕਕੇ ਫੂਲ। ਖਈ ਯਖਮ ਹਤ ਧਰਤ ਮੁਖ ਪੌਨ ਅਗ੍ਰਿਮਤੂਲ॥੧੦੨।

ਅੱਕਦੇ ਫੁਲਾਂ ਅਰ ਲੌਂਗਾਂਦੀ ਤਿੰਨ ਰੱਤੀ ਦੀ ਗੋਲੀ ਕਰਕੇ। ਮੂੰਹ ਵਿਚ ਧਾਰਨ ਕਰੇ ਤਾਂ ਖਈ ਰਾਜਯਖਮ ਇਸਤਰਾਂ ਨਾਸ ਹੋਜਾਂਦਾ ਹੈ ਜਿਸ ਤਰਾਂ ਪੌਣ ਅਗੇ ਰੂੰ ਉਡ ਤੁਰਦਾ ਹੈ ॥ ੧੦੨ ॥

ਪੁਨਃ ॥ ਸਿਤਾ ਕਨਾ ਅਸਗੰਧ ਲੈ ਸਹਤ ਸੰਗ ਚਟ ਵਾਯ। ਰਾਜ ਯਖਮ ਦੁਖ ਖਈ ਕੋ ਸ੍ਵਾਸ ਕਾਸ ਰੁਜ ਘਾਯ ॥ ੧੦੩ ॥

ਮਿਸਰੀ ਮਘ ਅਸਗੰਧ ਸ਼ਹਤਦੇ ਨਾਲ ਚੱਟੇ। ਰਾਜ ਯਖਮ ਤੇ ਖਈ ਰੋਗ ਸ੍ਵਾਸਕਾਸ ਆਦਿ ਸਭ ਨਾਸ ਹੁੰਦੇ ਹਨ ॥ ੧੦੩ ॥

ਪੁਨਃ ॥ ਪੈਸੇ ਚਾਰਕ ਅਰਕ ਫੁਲ ਤ੍ਰਿਕੁਟਾ ਗੁੜ ਗੁਟਿਬਾਂਧ। ਅਖਜ ਸਮੈਂ ਦ੍ਵੈ ਵਖਤ ਭਖ ਖਈ ਯਖਮ ਰੁਜਸਾਧ ॥ ੧੦੪ ॥

ਚਾਰਕ ਪੈਸਾ ਭਰ ਅੱਕਦੇ ਫੁਲ ਤ੍ਰਿਕੁਟਾ ਅਰ ਗੁੜ ਮਿਲਾਕਰ ਗੋਲੀ ਬੰਨ੍ਹ ਲਵੇ।ਬਹੇੜੇ ਜਿਤਨੀ ਦੋਨੋ ਵਕਤ ਖਾਵੇ ਖਈ ਰਾਜਯਖਮ ਨਾਸਕਰੇ॥ ੧੦੪

ਪੁਨਃ ॥ ਟੰਕ ਏਕ ਜਰ ਪਾਨ ਕੀ ਮਧੁ ਘ੍ਰਿਤ ਸੇ ਭਖ ਰੋਜ। ਰਾਜ ਜਖਮ ਅਰ ਕਾਸ ਕਾ ਮਿਲਤ ਨ ਖੋਜਤਾ ਖੋਜ ॥ ੧੦੫ ॥

ਪਾਨਦੀ ਜੜ੍ਹ ੧ ਟੰਕ ਸ਼ਹਤਤੇ ਘਿਉ ਨਾਲ ਰੋਜ ਖਾਵੇ। ਰਾਜਯਖਮ ਅਰ

ਕਾਸਦਾ ਕਿਤੇ ਲਗਿਆ ਹੋਇਆ ਖੇਜੜੀ ਨਹੀਂ ਲਭਦਾ ਹੈ ॥ ੧੦੫ ॥

ਪੁਨਃ ॥ ਅਜਾ ਦੂਧ ਸੋ ਪੀਜਿਯੇ ਮਧੁ ਗੋਖਰੂ ਅਸਗੰਧ। ਖਈ ਕਾਸ ਪੁਨ ਸ੍ਵਾਸਦੁਖਰਾਜਯਖਮਰੁਜਬੰਧ॥੧੦੬

ਬਕਰੀਦੇਦੁਧ ਨਾਲ ਸ਼ਹਤ ਭਖੜਾ ਅਸਗੰਧ ਇਹ ਪੀਵੇ। ਖਈਖਾਂਸੀ ਦਮਾਂ ਅਤੇ ਰਾਜ ਯਖਮ ਸਭ ਦੂਰ ਹੁੰਦੇ ਹਨ ॥ ੧੦੬ ॥ ਇਤਿਰਾਜਯਖਮ॥

## ਅਥ ਕਾਸ ਲਛਣ ॥ ਦੋਹਰਾ ॥

ਕਾਂਸੀ ਫੂਟੇਪਾਤ੍ਰ ਜਿਮ ਨਾਦ ਬੋਲ ਮੈਂ ਬਾਸ। ਬਾਰਬਾਰ ਥੁਕ ਕਫ ਹਿਯੇ ਗਲ ਜਲੂਨ ਰੁਜ ਕਾਸ ॥ ੧੦੭ ॥

ਕਾਂਸੀ ਦੇ ਭੱਜੇ ਹੋਏ ਭਾਂਡੇ ਦੀ ਤਰਾਂ ਯਾ ਬੰਝਦੀ ਬੰਸਰੀਸਮਾਨ ਸ਼ਬਦ ਹੋਵੇ। ਬਾਰੰਬਾਰ ਥੁਕ ਨਾਲ ਕਫ ਆਵੇ ਹ੍ਰਿਦੇ ਅਤੇ ਗਲ ਵਿਚ ਜਲੂਨ ਹੋਵੇ ਇਹ ਖਾਂਸੀ ਦੇ ਨਿਸ਼ਾਨ ਹੁੰਦੇ ਹਨ ॥ ੧੦੭ ॥

## ਪ੍ਰਤੀਕਾਰ ॥ ਕਾਬਜ ॥

ਕਨਕ ਬੀਜ ਇਕਤੋਲ ਅਸ਼ਟ ਮਾਸੇ ਚਿਨਰੇਂਵਦ। ਨਾਗਰ ਮਾਸੇ ਚਾਰ ਚਾਰ ਕਿਕਰ ਗੂੰਦੇਵਦ। ਗੁਟੀਨੀਰ ਸੋ ਬਾਂਧ ਏਕ ਰੱਤੀ ਭਰ ਭੱਯਾ। ਸੋਵਤ ਵਖਤ ਖਵਾਯ ਬਜਾਧ ਖਾਂਸੀ ਕੀ ਗੱਯਾ॥ ੧੦੮॥

ਧਤੂਰੇਦੇ ਬੀਜ ੧ ਤੋਲਾ ਰੇਵੰਦ ਚੀਨੀ ੮ ਮਾਸੇ। ਸੁੰਢ ੪ ਮਾਸੇ ਕਿੱਕਰ ਦਾ ਗੂੰਦ ੪ ਮਾਸੇ। ਗੋਲੀ ਜਲ ਨਾਲ ੧ ਰੱਤੀ ਦੀ ਬਨਾ ਲਵੇ। ਸੌਣ ਵਕਤ ਖੁਲਾਵੇ ਤਾਂ ਖਾਂਸੀ ਨਾਸ ਹੋਵੇ ॥ ੧੦੮ ॥

ਪੁਨਃ ।ਤਿਫ ਟੰਕ ਗਹ ਮਰਚੇਕਨਾਂ ਤਿਨ ਮਾਸੇ ਪਾਵੇ। ਬ੍ਰਿਖਾ ਸ੍ਰਿੰਗ ਖਟ ਮਾਸ ਖੋਦ੍ਰ ਚਤੁ ਤੋਲੇ ਲਜਾਵੇ। ਚਟਨੀ ਕਰਕੇ ਤਾਂਹ ਤੀਨ ਦਿਨ ਜੋ ਨਰ ਚਾਟੇ। ਕਾਸਸ੍ਵਾਸ ਕੀ ਬਜਾਧਿ ਸਭੀ ਇਕ ਖਿਨ ਮੇ ਕਾਟੇ॥ ੧੦੯॥

ਮਿਰਚ [illegible] ਟੌਂਕ ਮਧ ੩ ਮਾਸੇ। ਬਾਂਸਾ ੬ ਮਾਸੇ ਕੱਕੜਸਿੰਗੀ ਛੋਮਕੇ ਸ਼ਹਤ ੪ ਤੋਲੇ। ਚਟਨੀ ਕਰੇ ਫਿਰ ਇਸ ਨੂੰ ਜੇਹੜਾ ਨਿਤ ਇਕ ਚੱਟੇ। ਖਾਂਸੀ ਅਰ ਸ੍ਵਾਸ ਦੀ ਬਿਆਪੀ ਇਕ ਛਿਨ ਮੈਂ ਨਾਸ ਕਰੇ ॥ ੧੦੯ ॥

ਪੁਨਃ॥ਰਸਾ ਆਵਲੇ ਕਾਢ ਪੀਸ ਤ੍ਰਿਫਲਾ ਤਿਨ ਮੱਧੇ। ਸਹਤ ਸਹਤ ਕਰ ਚਾਟ ਸ੍ਵਾਸ ਖਾਸੀ ਰੁਜਮੱਧੇ। ਕਿਧੋ ਯਸਟਿ ਬ੍ਰਿਖ ਸ੍ਰਿੰਗ ਕਨਾ ਜੂਫਾ ਸੁੰਢ ਧਾਰੀ। ਸਹਤ ਸੰਗ ਨਿਤ ਚਾਟ ਕਾਟ ਖਾਂਸੀ ਦੁਖ ਭਾਰੀ ॥ ੧੧੦ ॥

ਆਵਲੇਦਾ ਰਸਾ ਕੱਢਕੇ ਤਿਸ ਵਿਚ ਤ੍ਰਿਫਲਾ ਪੀਹੇ। ਸ਼ਹਿਤਦੇ ਸਮੇਤ ਚੱਟੇ ਤਾਂ ਸ੍ਵਾਸ ਖਾਂਸੀ ਸਭ ਜਾਵੇ। ਅਥਵਾ ਮੁਲੱਠੀ ਬਾਂਸਾ ਕੱਕੜ ਸਿੰਗੀ ਮਘ ਜੂਫਾ ਸੁੰਢ। ਸ਼ਹਤ ਦੇ ਸਮੇਤ ਨਿਤ ਚੱਟੇ ਤਾਂ ਭਾਰੀ ਬੀ ਖਾਂਸੀ ਮਿਟੇ॥੧੧੦॥

ਪੁਨਃ॥ ਮੁਸਤਾ ਸ੍ਰਿੰਗ ਕਚੂਰ ਕਤ੍ਰ ਕਾਯਾਫਲ ਲਿੱਜੈ। ਪੁਹਕਰਮੂਲ ਪਵਾਯ ਪੀਸ ਚੂਰਨ ਸੁਭਕਿੱਜੈ। ਆਦ੍ਰ-ਕਰਸਾ ਮਿਲਾਯ ਸਹਤ ਸੋ ਕਰ ਅਵਲੇਹਾ। ਕਾਸਸ੍ਵਾਸ ਕਫ ਨਾਸ ਔਰ ਜ੍ਵਰ ਜੋਰ ਕਟੇਹਾ॥ ੧੧੧ ॥

ਮੋਥਾ ਕੱਕੜਸਿੰਗੀ ਕਚੂਰ ਕੌੜ ਕਾਯਫਲ। ਪੁਹਕਰਮੂਲ ਪੀਸਕਰ ਚੂਰਨ ਕਰੇ। ਅਦ੍ਰਕ ਦੇ ਰਸ ਨਾਲ ਸ਼ਹਤ ਮਿਲਾਕਰ ਚਟਨੀ ਕਰੇ। ਖਾਂਸੀ ਸ੍ਵਾਸ ਅਰ ਕਫ ਨਾਸ ਹੋਵੇ ਅਤੇ ਜ੍ਵਰ ਭੀ ਜਾਵੇ ॥ ੧੧੧ ॥

ਪੁਨਃ॥ ਮਿਰਚ ਮੁਲੱਠੀ ਮੇਘ ਕਨਾ ਬ੍ਰਿਖ ਸ੍ਰਿੰਗਿ ਭੜਿੰਗੀ। ਛਿੰਨ ਰੁਹਾ ਭੂਨਿੰਬ ਬਾਂਸ ਦ੍ਵਿਗ ਧਨੀਯਾ ਅੰਗੀ। ਜੂਫਾ ਇਲਾ ਲਸੂੜ ਤੋਲ ਸਭ ਦੋ ਦੋ ਮਾਸਾ। ਤ੍ਰਿਗੁਣਿ ਸਹਤ ਖਿਪ ਚਾਟ ਕਾਟ ਖਾਂਸੀ ਦਮ ਸ੍ਵਾਸਾ ॥ ੧੧੨ ॥

ਮਿਰਚ ਮੁਲੱਠੀ ਮੋਥਾ ਮਘ ਬਾਂਸਾ ਕੱਕੜਸਿੰਗੀ ਭੜੰਗੀ। ਗਿਲੋਯ ਚਿਰਾਇਤਾ ਬਨਫ਼ਸ਼ਾ ਧਨੀਆਂ। ਜੂਫਾ ਇਲਾਇਚੀ ਲਸੂੜੀਆਂ ਸਭ ਦੋ ਦੋ

ਸਾਜੇ ਲਵੇ। ਵਿਸਵਿਰ ਤਿਗੁਨਾ ਸ਼ਹਤ ਪਾਕਰ ਚੱਟੇ ਤਾਂ ਖਾਂਸੀ ਦਮਾ ਜਾਵੇ॥

ਪੁਨਃ॥ ਸ੍ਰਿੰਗਿ ਭਾਰਗੀ ਬਰਚ ਕਨਾਂ ਨਸਪਾਲਮਗਾਵੈ। ਗੁਟੀ ਰਸਾ ਬ੍ਰਿਖ ਬਾਂਧ ਰਾਖ ਮੁਖ ਖਾਂਸੀ ਘਾਵੈ। ਕਿਲੈ ਅਖਜ ਮੁਖ ਸਿੰਘ ਕਨਾ ਅਹਿਫੇਨ ਘੁਟਾਵੈ। ਗੁਟੀ ਸਹਤ ਸੋਂ ਜੋਰ ਬਦਨ ਧਰ ਕਾਸ ਮਿਟਾਵੈ॥

ਕਕੜਸਿੰਗੀ ਭੜਿੰਗੀ ਵਰਚ ਮਘ ਨਸਪਾਲ। ਬਾਂਸੇ ਦੇ ਰਸ ਨਾਲ ਗੋਲੀ ਬਨਾਕਰ ਮੂੰਹ ਵਿਚ ਰੱਖੇ ਤਾਂ ਖਾਂਸੀ ਜਾਵੇ। ਅਥਵਾ ਬਹੇੜਾ ਬਾਂਸਾ ਮਘ ਅਫੀਮ ਘੋਟਕਰ। ਗੋਲੀ ਸ਼ਹਤ ਨਾਲ ਮਿਲ ਕਰ ਮੂੰਹ ਵਿਚ ਧਰੇ ਤਾਂ ਖਾਂਸੀ ਜਾਵੇ॥ ੧੧੩॥

ਪੁਨਃ॥ ਤ੍ਰਿਫਲਾ ਤ੍ਰਿਕੁਟਾ ਸ੍ਰਿੰਗਿ ਸਟੀ ਯਸਟੀ ਸਿੰਘਾਨਨ। ਛਿੰਨਾ ਬਿਖਾ ਪਟੋਲ ਭਾਰਗੀ ਘਨ ਅਜਵਾਨਨ। ਸਹਤ ਸੰਗ ਅਵਲੇਹ ਕਾਸਕੀ ਜਰਸਭ ਖਾਵਤ। ਔਰ ਬ੍ਰਿੰਦ ਗੁਨ ਕਰੈ ਜਿੰਦ ਕੋ ਸੁਖਦ ਰਖਾਵਤ॥ ੧੧੪॥

ਤ੍ਰਿਫਲਾ ਤ੍ਰਿਕੁਟਾ ਕਕੜਸਿੰਗੀ ਕਚੂਰ ਮੁਲੱਠੀ ਬਾਂਸਾ। ਗਿਲੋਯ ਪਤੀਸ ਪਟੋਲ ਪੱਤ੍ਰ ਭੜਿੰਗੀ ਮੋਥਾ ਅਜਵਾਇਨ। ਸ਼ਹਤ ਦੇ ਨਾਲ ਚਟਨੀ ਕਰੇ ਅਤੇ ਖਾਵੇ ਤਾਂ ਖਾਂਸੀ ਦੀਆਂ ਜੜ੍ਹਾਂ ਨੂੰ ਖਾ ਲੇਵੇ। ਹੋਰ ਅਨੇਕਾਂ ਗੁਣ ਕਰੇ ਅਰ ਜਿੰਦ ਨੂੰ ਸੁਖੀ ਰਖੇ॥ ੧੧੪॥

ਪੁਨਃ॥ ਸਿੰਘਾਨਨ ਗਹ ਬੀਚ ਸਤਾਵਰ ਔਰ ਆਮਲਕਾ। ਰਾਤ ਬਿਖੇ ਧਰ ਭੇਵ ਭੋਰ ਭੌ ਛਾਨੇ ਮਲਕਾ। ਸਹਤ ਡਾਰ ਬਿਚ ਪੀਜ ਏਕ ਸਾਤਾ ਕਹ ਸੀਤਲ। ਰਕਤ ਕਾਸਕੋ ਨਾਸ ਹ੍ਰਿਦਾ ਸਦਹੂੰ ਅਤਿ ਸੀਤਲ॥ ੧੧੫

ਬਾਂਸਾ ਸਤਾਵਰ ਆਵਲੇ। ਰਾਤ ਨੂੰ ਭੇਉਂ ਛਡੇ ਪ੍ਰਾਤਾਕਾਲ ਮਲਕੇ ਛਾਣ ਲਵੇ। ਵਿਚ ਸ਼ਹਤ ਪਾਕੇ ਇਕ ਸਾਤਾ ਪੀਵੇ। ਤਾਂ ਰਕਤ ਕਾਸ ਨਾਸ

ਕਰੇ ਅਰ ਨਾਸਾਂ ਹਿਰਦਾ ਅੰਤਰੀਨ ਸੀਤਲ ਹੋਵੇ ॥ ੧੧੫ ॥

ਪੁਨਃ ॥ ਦੋਹਰਾ ॥ ਉਭੈ ਟੰਕ ਬਿਖ ਮਰਚ ਤ੍ਰੈ ਭਸਮ ਵਿਰਾਟਕ ਪੰਚ। ਖਰਲ ਸਲਲ ਗੁਟਿ ਗੁੰਜ ਅਧ ਜਲ ਸੀਤਲ ਸੋ ਸੰਚ ॥ ੧੧੬ ॥

੨ ਟੰਕ ਤੇਲੀਆ ਮਿਰਚ ੩ ਟੰਕ ਕੌਡੀ ਦੀ ਸਭਮ ੫ ਟੰਕ। ਪਾਨੀ ਨਾਲ ਖਰਲ ਕਰਕੇ ਗੋਲੀ ਰੱਤੀ ਅੱਧੀ ਦੀ ਕਰੇ ਠੰਢੇ ਪਾਣੀ ਨਾਲ ਖਾਵੇ ਤਾਂ ਖਾਂਸੀ ਹਟੇ ॥ ੧੧੬ ॥ ਇਤੀ ਕਾਸ ॥

## ਅਥ ਹਿਕ੍ਕਾ ਲਛਣ ॥

ਹੁਬਕਾ ਊਰਧ ਕੇ ਉਠੈ ਹ੍ਰਿਦੈ ਬੀਚ ਤੇ ਬੀਰ। ਸਬਦ ਗਰੇ ਮਧ ਭਵਤ ਲਖ ਹਿਚਕੀ ਰੋਗ ਸਰੀਰ ॥੧੧੭

ਹੁਬਕਾ ਉਤਾਹਾਂ ਨੂੰ ਉਠੇ ਹਿਰਦੇ ਵਿਚੋਂ। ਤਾਂ ਫਿਰ ਗਲ ਵਿਚ ਸਬਦ ਹੋਵੇ ਇਸਨੂੰ ਹਿੜਕੀ ਆਖਦੇ ਹਨ ॥ ੧੧੭ ॥

## ਪ੍ਰਤੀਕਾਰ ॥ ਕਾਬਜ

ਇਕ ਦੋ ਜਲ ਘੁਟ ਪੀਯ ਤਬੈ ਹਿਚਕੀ ਮਿਟ ਜਾਵੈ। ਨਹੀ ਸ੍ਵਾਸ ਕਰ ਬੰਦ ਨਾਕ ਮੁਖ ਖੂਬ ਦਬਾਵੈ। ਵਾ ਚਿੰਤਾ ਕਰ ਚਿੱਤ ਫਿਕਰ ਹਿਕ੍ਕਾਕੇ ਘਾਵੈ। ਇਨ ਕਰ ਜੋ ਨਹਿ ਰੁਕੈ ਫੇਰ ਨਰ ਭੇਖਜਿ ਖਾਵੈ ॥ ੧੧੮ ॥

ਇਕ ਦੋ ਘੁਟ ਪਾਨੀ ਦੇ ਪੀਵੇ ਤਾਂ ਹਿੜਕੀ ਜਾਂਦੀ ਰਵੇ। ਨਹੀਂ ਤਾਂ ਸਾਹ ਬੰਦ ਕਰੇ ਨੱਕ ਮੂੰਹ ਨੂੰ ਚੰਗੀਤਰਾਂ ਦੱਬ ਲਵੇ। ਅਥਵਾ ਚਿਤ ਵਿਚ ਫਿਕਰ ਕਰੇ ਤਾਂ ਭੀ ਹਿੜਕੀ ਜਾਂਦੀ ਰਹੇ। ਜੇ ਇਨ੍ਹਾਂ ਕਰਕੇ ਬੰਦ ਨਾ ਹੋਵੇ ਤਾਂ ਫਿਰ ਦਵਾਈ ਕਰੇ ॥ ੧੧੮ ॥

## ਪੁਨਃ ਪ੍ਰਯੋਗ

॥ [illegible] ਕਿ [illegible]

ਅਚ। ਵਾ ਤੁਲਸੀ ਰਸ ਇਲਾ ਪੀਸ ਹਿਕ੍ਵਾ ਤੇ ਬਚ। ਨਹੀ ਬਿਸ੍ਵ ਵਾ ਕਨਾਂ ਕਿਧੋ ਧਾਤ੍ਰੀ ਫਲ ਲਿੱਜੈ। ਸਹਤ ਸੰਗ ਤਿਨ ਜੋਗ ਚਾਟ ਹਿਕ੍ਵਾ ਬਧ ਕਿਜੈ ॥ ੧੧੯ ॥

ਸ਼ਰਾਬ ਪਿਲਾ ਦੇਵੇ ਯਾਂ ਪਾਨਦੀ ਜੜ੍ਹਦਾ ਕਾੜ੍ਹਾ ਪਿਲਾਵੇ। ਯਾਂ ਤੁਲਸੀ ਦੇ ਰਸ ਨਾਲ ਇਲਾਚੀ ਪੀਹਕੇ ਪੀਵੇ ਤਾਂ ਬੀ ਹਿੜਕੀ ਤੇ ਬਚਾ ਹੋਵੇ । ਨਹੀਂ ਤਾਂ ਸੁੰਢ ਯਾਂ ਮਘ ਅਥਵਾ ਆਵਲੇ। ਇਹ ਤਿੰਨੇ ਯੋਗ ਉਪਰ ਕਹੇ ਸ਼ਹਤ ਨਾਲ ਚੱਟੇ ਤਾਂ ਹਿੜਕੀ ਦਾ ਨਾਸ ਹੋਵੇ ॥ ੧੧੯ ॥

ਪੁਨਃ॥ਪੀਪਰ ਬਿਸ੍ਵਾ ਇਲਾ ਲੌਂਗ ਗਜ ਕੁੰਕਮਚੰਦਨ। ਫਲ ਪੂਗੰਗ ਗਿਰਿ ਬਿਲਜ ਸਿਤਾ ਲਾਜਾ ਬਿਚ ਛੰਦ ਨ। ਮਧ ਸੋਂ ਗੁਟਕਾ ਬਾਂਧ ਵਜਨ ਪੂੰਗੀ ਕਾ ਕਰਬੋ। ਸੰਧਜਾ ਮੈ ਮੁਖ ਰਾਖ ਸਰਬਬਿਧਿ ਹਿਕ੍ਵਾਹਰਬੋ॥੧੨੦

ਮਘ ਸੁੰਢ ਇਲਾਯਚੀ ਲੌਂਗ ਨਾਗਕੇਸਰ ਚੰਦਨ । ਫਲਪ੍ਰੰਗੂ ਬਿੱਲ ਦੀ ਗਿਰੀ ਮਿਸਰੀ ਧਾਨਾ ਦੀਆਂ ਖਿੱਲਾਂ। ਸ਼ਹਤ ਨਾਲ ਗੋਲੀ ਕਰੇ ਜੋ ਸੁਪਾਰੀਜੇਡੀਹੋਵੇ।ਸੰਧਜਾਨੂੰਮੂੰਹਵਿਚਰਖੇਸਬਪ੍ਰਕਾਰਦੀਹਿੜਕੀਨਾਸਕਰੇ॥੧੨੦

## ਅਬ ਸ੍ਵਾਸ ਲਛਣ ॥ ਦੋਹਰਾ ॥

ਮਤ ਬ੍ਰਿਖਭ ਜਿਮ ਬੋਲ ਮੁਖ ਸ੍ਵਾਸੂਰਧ ਕਫ ਬ੍ਯਾਪ। ਮਰਮਛੇਦ ਦੁਖ ਗਜਾਨ ਹਤ ਦ੍ਰਿਗ ਭ੍ਰਮ ਸ੍ਵਾਸ ਅਲਾਪ ॥ ੧੨੧ ॥

ਮੱਤੇ ਹੋਏ ਬੈਲ ਦੀ ਤਰਾਂ ਮੂੰਹ ਦਾ ਬੋਲ ਊਰਧ ਸ੍ਵਾਸ ਅਤੇ ਕਫ ਸਾਰੇ ਬਿਆਪਤ ਹੋਏ। ਮਰਮ ਸਥਾਨੋਂ ਵਿਚ ਛੇਦਨੇ ਸਮਾਨ ਪੀੜਾ ਗਜਾਨ ਨਸ਼ਟ, ਨੇਤ੍ਰਾਂ ਵਿਚ ਭਰਮ ਹੋਵੇ ਇਸਨੂੰ ਸ੍ਵਾਸ ਰੋਗ ਆਖਦੇ ਹਨ ॥ ੧੨੧ ॥

## ਪ੍ਰਤੀਕਾਰ ॥ ਕਬਿਤ ॥

ਬਚ ਧਾਵਲ ਸੁਰਦਾਰ ਕਾਇਫਲ ਬਿਸ੍ਵ ਪੁਸ਼ਕਰ ।

ਕਿਧੋ ਜਵਾਹਾ ਸਿੰਗਿ ਭ੍ਰਿੰਗੁ ਬਿਲ ਗੋਖਰੂ ਪੁਸਕਰ ।
ਕਿਲੈ ਮੂਲਕਾ ਸੁਸਕ ਨਹੀ ਬ੍ਰਿਖ ਪੰਚ ਮੂਲ ਯੁਤ ।
ਚਾਰ ਜੋਗ ਕਰ ਕ੍ਵਾਥ ਅਚੈ ਸਭ ਸ੍ਵਾਸ ਨਾਸ ਹੁਤ ॥੧੨੨॥

ਵਚ ਕੰਡਿਆਰੀ ਦੇਵਦਾਰ ਕਾਂ ਯਫਲ ਸੁੰਢ ਪੁਹਕਰਮੂਲ । ਅਥਵਾ ਜਮਾਹਾਂ ਕਕੜਸਿੰਗੀ ਭੜਿੰਗੀ ਬਿੱਲਗਿਰੀ ਭੱਖੜਾ ਪੁਹਕਰਮੂਲ । ਅਥਵਾ ਸੁਕੀਆਂਮੂਲੀਆਂ ਯਾ ਬਾਂਸੇ ਦਾ ਪੰਚਾਂਗ ਲਵੇ । ਇਨਾਂ ਚੋਹਾਂ ਯੋਗਾਂ ਦਾ ਕਾੜ੍ਹਾ ਕਰਕੇ ਪੀਵੇ ਤਾਂ ਸਭ ਤਰਾਂ ਦਾ ਸ੍ਵਾਸ ਰੋਗ ਨਾਸ ਹੋਵੇ ॥ ੧੨੨ ॥

ਪੁਨਃ ॥ ਜੜ ਇਰਿੰਡ ਤ੍ਵਚ ਦ੍ਰਾਖ ਕ੍ਵਾਥ ਬਿਚ ਬਾਂਸਾ ਪਾਕੇ । ਕਿਲੈ ਕੁਲਥ ਬ੍ਰਿਖ ਬਿਸ੍ਵ ਬੀਚ ਬਜਾਘ੍ਰੀ ਖਿਪ ਤਾਂਕੇ । ਕ੍ਵਾਥ ਕਰੇ ਚਿਤ ਲਾਯ ਧੂਰ ਪੁਨ ਊਪਰ ਪੁਸਕਰ । ਉਭੈ ਜੋਗ ਕਟ ਸਾਸ ਅਧਕ ਸੁਖ ਬਸਭ ਮਨੁਸ਼ਪਰ ॥ ੧੨੩ ॥

ਇਰੰਡ ਦੀ ਜੜਦੀ ਛਿਲ, ਮੁਨੱਕਾ ਬਾਂਸਾ ਪਾਕਰ ਕ੍ਵਾਥ ਕਰੇ । ਅਥਵਾ ਕੁਲਥ ਬਾਂਸਾ ਸੁੰਢ ਕੰਡਯਾਰੀ । ਇਨਾਂ ਦਾ ਕਾੜ੍ਹਾ ਚਿਤ ਲਗਾਕਰ ਕਰੇ ਪੁਨਾ ਫਿਰ ਉਤੇ ਪੁਹਕਰ ਮੂਲ ਧੂੜ ਲਵੇ । ਇਹ ਦੋਨੋ ਯੋਗ ਅਧਿਕ ਭੀ ਸ੍ਵਾਸ ਰੋਗ ਨੂੰ ਕਟ ਦਿੰਦੇ ਹਨ । ਅਰ ਮਨੁਖ ਨੂੰ ਬਹੁਤ ਸੁਖ ਪ੍ਰਾਪਤ ਹੁੰਦਾ ਹੈ ॥ ੧੨੩ ॥

ਪੁਨਃ ॥ ਪੁਸਕਰ ਤਜ ਤਲੀਸ ਸਟੀ ਪੁਸਕਰ ਦ੍ਰਿਗ ਬਾਲਾ ਦੇਵਦਾਰ ਘਨ ਇਲਾ ਪੀਪਰੀ ਗਜਸਮ ਆਲਾ । ਅਸਟ ਗੁਨੀ ਸਿਤ ਖੰਡ ਮੇਲ ਚੂਰਨ ਨਿਤ ਖਾਵੇ । ਸ੍ਵਾਸ ਕਾਸ ਕਾ ਨਾਸ ਬਾਸ ਹਿਕ੍ਵਾ ਕੋ ਘਾਵੇ ॥ ੧੨੪ ॥

ਪੁਹਕਰਮੂਲ ਤਜ ਤਾਲੀਸ ਕਚੂਰ ਪੁਹਕਰ ਮੂਲ ਨੇਤ੍ਰਬਾਲਾ । ਦੇਵਦਾਰ ਮੋਥਾ ਇਲ ਚੀ ਮਘ ਬਡੀ ਸਮਾਨ ਭਾਗ ਲੈ ਆਵੇ । ਅੱਠ ਗੁਣੀ ਸਫੇਦ ਖੰਡ ਮਿਲਾਕੇ ਚੂਰਨ ਕਰਕੇ ਖਾਵੇ । ਸ੍ਵਾਸ ਕਾਸ ਨੂੰ ਨਾਸ ਕਰੇ ਤੇ ਹਿਚਕੀ ਦਾ ਬਾਸਾ ਭੀ ਚੁਕੇ ॥ ੧੨੪ ॥

**ਪੁਨਃ॥ ਤ੍ਰਿਫਲਾ ਤ੍ਰਿਕੁਟਾ ਸ੍ਰਿੰਗਿ ਜਟਾ ਪੁਸਕਰ ਕੰਟਾਰੀ। ਬਜਾਘ੍ਰੀ ਪੰਚ ਜੁ ਲੂਨ ਕੂਟ ਸਮ ਚੂਰਨ ਧਾਰੀ॥ ਉਸਨ ਨੀਰ ਸੋਂ ਭਖੇ ਸ੍ਵਾਸ ਹਿਕ੍ਵਾ ਸਭ ਕਾਟੇ। ਵਾ ਧਾਵਨ ਪਿਰ ਹਿੰਗ ਰਸਾ ਅਦਰਕ ਮਧੁਰਾਟੇ॥੧੨੫**

ਤ੍ਰਿਫਲਾ ਤ੍ਰਿਕੁਟਾ ਕਕੜਸਿੰਗੀ ਪੁਹਕਰਮੂਲ ਕੰਡਿਆਰੀ। ਬੜੀ ਕੰਡਿਆਰੀ ਪੰਜੇ ਨਿਮਕ ਸਮਾਨ ਭਾਗ ਲੈਕੇ ਕੁਟ ਕਰ ਚੂਰਨ ਬਨਾ ਲਵੇ। ਗਰਮ ਪਾਨੀ ਨਾਲ ਖਾਵੇ ਸ੍ਵਾਸ ਅਤੇ ਹਿੜਕੀ ਰੋਗ ਨਾਸ ਕਰੇ। ਅਥਵਾ ਕੰਡਿਆਰੀ ਪੀਹਕਰ ਭੁੰਨੀ ਹਿੰਙ ਮਿਲਾਕਰ ਅਦਰਕ ਦੇ ਰਸ ਨਾਲ ਚਟੇ॥ ੧੨੫॥

**ਪੁਨਃ॥ ਤ੍ਰਿਫਲਾ ਤ੍ਰਿਕੁਟਾ ਚਿਤ੍ਰ ਤੱਜ ਏਲਾ ਸੰਭਾਲੂ। ਪਤ੍ਰਜ ਪੀਪਰ ਮੂਲ ਚੂਰ ਲੋਹਾ ਛੜ ਡਾਲੂ। ਗਜਕੇਸਰ ਸਿਵਬੀਜ ਨਾਗ ਗੰਧਕ ਸਮ ਭਾਗਾ। ਗੁੜ ਗੁਟਿਕੇਕਨ ਬੇਰ ਸ੍ਵਾਸ ਗੁਲਮਾ ਕ੍ਰਿਛ ਭਾਗਾ॥ ੧੨੬॥**

ਤ੍ਰਿਫਲਾ ਤ੍ਰਿਕੁਟਾ ਚਿਤ੍ਰਾ ਤਜ ਇਲਾਯਚੀ ਸੰਭਾਲੂ। ਪਤ੍ਰਜ ਪਿਪਲਾਮੂਲ ਲੋਹਚੂਨ ਛੜ। ਨਾਗ ਕੇਸਰ ਪਾਰਾ ਮਾਰਿਆ ਹੋਯਾ ਸਿੱਕਾ ਗੰਧਕ ਆਦਿ ਲੋੜਸਾਰ ਸਮਾਨ ਭਾਗ ਲਵੇ। ਗੁੜ ਨਾਲ ਕੇਕਨ ਬੇਰ ਜੇਡੀ ਗੋਲੀ ਕਰੇ ਫਿਰ ਖਾਵੇ ਤਾਂ ਸ੍ਵਾਸ ਰੋਗ ਪੇਟਦਾ ਗੋਲਾ ਅਤੇ ਮੂਤ੍ਰ ਕ੍ਰਿਛ ਰੋਗ ਨਸ਼ਟ ਕਰੇ॥

**ਪੁਨਃ॥ ਧਾਵਨ ਫਲ ਅਜਵਾਨ ਲੂਨ ਸੈਂਧਵ ਸਮ ਲਿਜੈ। ਪਾਯ ਕੜਾਹੀ ਬੀਚ ਅਗਨਿ ਧਰ ਧੂਮ ਮਟਿੱਜੈ। ਸੂਖਮ ਖੂਬ ਪਿਸਾਯ ਖਾਯ ਮਾਸਾ ਜਲ ਤੱਤੇ। ਸ੍ਵਾਸ ਕਾਸ ਕਫ ਨਾਸ ਪਾਪ ਜਿਮ ਰਾਮ ਜਪੱਤੇ॥ ੧੨੭॥**

ਕੰਡਿਆਰੀਦੇ ਫਲ ਅਜਵਾਇਨ ਸੇਂਧਾਨਿਮਕ ਸਮਾਨ ਲੇਵੇ। ਕੜਾਹੀ ਵਿਚ ਪਾਕੇ ਅਗਨੀ ਪਰ ਧਰਕੇ ਨਿਰਧੂਮ ਕਰ ਲਵੇ। ਫਿਰ ਸੂਖਮ ਪੀਹਕਰ ੧ ਮਾਸਾ ਤੱਤੇ ਜਲ ਨਾਲ ਖਾਵੇ। ਦਮਾਂ, ਖਾਂਸੀ ਅਤੇ ਕਫ ਜਿਸਤਰਾਂ ਨਾਸ ਕਰਦੀ ਜਿਸਤਰਾਂ ਰਾਮ ਜਪਨੇ ਤੇ ਪਾਪ ਨਾਸ਼ ਹੋਜਾਂਦੇ ਹਨ॥ ੧੨੭॥

ਦੋ: ॥ ਹਿਕ੍ਵਾ ਰੁਜ ਕੀ ਭੇਖਜੀ ਜੋ ਮੈਂ ਕਰੀ ਬਖਾਨ।
ਸੋ ਭੀ ਦੀਜੈ ਸ੍ਵਾਸ ਪ੍ਰਤਿ ਬੰਗਸੈਨ ਮਤ ਠਾਨ॥੧੨੮॥

ਜੋੜੀ ਹਿਡ਼ਕੀ ਦੀ ਦਵਾਈ ਏਥੇ ਕਹੀ ਹੈ। ਓਹੀ ਸ੍ਵਾਸ ਰੋਗ ਵਿਚ ਦੇਵੇ ਇਹ ਬੰਗਸੇਨ ਦਾ ਮਤ ਹੈ॥ ੧੨੮ ॥ ਇਤਿ ਸ੍ਵਾਸ ॥

## ਅਬ ਸੁਰਭੰਗ ਲੱਛਣ ॥ ਦੋਹਰਾ ॥

ਟਕ ਟਕ ਦੇਖ ਨ ਬੋਲ ਸਕ ਕੈ ਰਾਸਭ ਜਿਮ ਵਾਕ।
ਦਾਘ ਜੋਰ ਕਫ ਕੰਠ ਲਿਪ ਸੋ ਸੁਰਭੰਗੀ ਤਾਕ॥੧੨੯

ਟਕ ਟਕ ਦੇਖਦਾ ਰਹੇ ਬੋਲ ਕੁਛ ਬੀ ਨਾ ਸਕੇ ਜੇ ਬੋਲੇ ਤਾਂ ਖੋਤੇ ਦੀ ਤਰਾਂ ਬਚਨ ਨਿਕਲੇ। ਦਾਹ ਰਹੇ ਕਫ ਨਾਲ ਕੰਠ ਲਿਪਿਆ ਜੇਹਾ ਰਹੇ ਇਸ ਨੂੰ ਸ੍ਵਰ ਭੰਗ ਰੋਗ ਆਖਦੇ ਹਨ ॥ ੧੨੯ ॥

## ਪ੍ਰਤੀਕਾਰ ॥ ਮਾਤ੍ਰਕ ਸਵੈਯਾ ॥

ਤਿੰਤੜੀਕ ਤ੍ਰਿਕੁਟਾ ਤ੍ਵਕ ਜਰਨਾ ਅਮਲਬੇਤ ਕੇਸਰ ਤਾਲੀਸ। ਤ੍ਵਗਾਖੀਰ ਚਬਕਾ ਬਿਚ ਮਿਲੋ ਗੁੜ ਸੌਂ ਗੁਟਕਾ ਬਾਂਧ ਖਵੀਸ । ਵਾ ਤ੍ਰਿਕੁਟਾ ਮਿਸ ਪੱਤ੍ਰਜ ਸੇਂਧਾ ਕਨਾਂ ਦਾਰ ਬਚ ਨਿਸ ਸ੍ਰਿੰਗੇਹੁ। ਚੂਰਨ ਕਰਖ ਏਕ ਮਧ ਘ੍ਰਿਤਸੋਂ ਖਾਵਤ ਭੰਗ ਭੰਗਸੁਰਜੇਹੁ॥੧੩੦

ਸਮਾਕ ਦੀ ਛਿਲ, ਤ੍ਰਿਕੁਟਾ ਦਾਲਚੀਨੀ ਜੀਰ, ਅਮਲਵੇਤ ਕੇਸਰ ਤਾਲੀਸ। ਤਵਾਸੀਰ ਚੱਬਕਾ ਗੁੜ ਨਾਲ ਗੋਲੀ ਬੰਨ੍ਹ ਕੇ ਖਾਵੇ। ਅਥਵਾ ਤ੍ਰਿਕੁਟਾ ਸੌਂਫ ਪਤ੍ਰਜ ਸੇਂਧਾ ਨਿਮਕ ਮਘ ਦੇਵਦਾਰ ਵਚ ਹਲਦੀ ਕਕੜਸਿੰਗੀ। ਇਸਦਾ ਚੂਰਨ ਕਰਕੇ ੧ ਕਰਖ ਸ਼ਹਤ ਘੇਉ ਨਾਲ ਖਾਵੇ ਉਸਦਾ ਸੁਰ ਭੰਗ ਰੋਗ ਜਾਵੇ॥ ੧੩੦॥

ਪੁਨ: ॥ ਨਿਰਗੁੰਡੀ ਕੀ ਚਟਨੀ ਕੀਜੈ ਮਿਸ਼ਟ ਤੇਲ ਸੋਂ ਭਖ ਕਰਖੇਕ। ਅਥਵਾ ਅਜਾ ਦੂਧ ਸੋਂ ਪੀਜੇ ਬੂਟ

ਆਮਰੇ ਸਾੜ੍ਹਾ ਏਕ। ਕਿਛੈ ਬਿਭੀਤਕ ਬਿਸ ਕਨਾਂ ਤਜ ਸੇਂਧਾ ਚੂਰਨ ਕਰ ਪਟ ਛਾਨ। ਮਾਸੇ ਤੀਨ ਗੁ ਤੱਕੂ ਸੰਗ ਭਖ ਸੁਰਭੰਗੀ ਕੀ ਪੀਰਾ ਹਾਨ ॥ ੧੩੧ ॥

ਸੰਭਾਲੂ ਦੀ ਚਟਨੀ ਕਰਕੇ ਮਿੱਠੇ ਤੇਲ ਨਾਲ ੧ ਕਰਖਖਾਵੇ। ਅਥਵਾ ਬਕਰੀ ਦੇ ਦੁਧ ਨਾਲ ੧ ਸਾਤੇ ਤਕ ਆਵਲੇ ਪੀਸ ਕਰ ਪੀਵੇ। ਅਥਵਾ ਬਹੇੜਾ ਮੁੰਡ ਮਧ ਤੱਜ ਸੇਂਧਾਨਿਮਕ ਮਿਲਾਕਰ ਕਪੜੇ ਸੇ ਛਾਨ ਲੇਵੇ। ਫਿਰ ੩ ਮਾਸੇ ਗੋਕੀ ਲੱਸੀ ਨਾਲ ਖਾਵੇ ਤਾਂ ਸੁਰਭੰਗ ਰੋਗ ਨਾਸ ਹੋਵੇ ॥੧੩੧

## ਅਥ ਛਰਦ ਲੱਛਣ ॥ ਦੋਹਰਾ ॥

ਅੰਨਜ ਜਲਾਦਕ ਪਚਤ ਨਹ ਨਿਕਸਜਾਤ ਮੁਖ ਰਾਹ। ਕੁੱਖਨਾਕ ਸਿਰਪੀਰ ਤ੍ਰਿਟ ਭ੍ਰਮਨ ਛਰਦ ਰੁਜ ਆਹ ॥

ਅੰਨਜਲ ਜਿਸਨੂੰ ਨ ਪਚੇ ਮੂੰਹ ਰਸਤੇ ਨਿਕਲ ਜਾਵੇ। ਕੁੱਖ ਨੱਕ ਸਿਰ ਮੇਂ ਪੀੜਾ ਪਿਆਸਾ ਤੇ ਭ੍ਰਮ ਹੋਇ ਉਸਨੂੰ ਛਰਦਿ(ਕੈ)ਰੋਗ ਕਹਿੰਦੇਹਨ॥੧੩੨

## ਪ੍ਰਤੀਕਾਰ ॥ ਮਾਤ੍ਰਕ ਸਵੈਯਾ ॥

ਕਵਲ ਬੀਜ ਜੜ ਪਾਨ ਬੇਰ ਗਿਰਿ ਮੋਰ ਪੰਖ ਕੀ ਭਸਮ ਰਲਾਯ। ਲਘੁ ਏਲਾ ਫਲ ਧਾਤ੍ਰੀ ਲਾਜਾ ਭਸਮ ਨਰੇਲ ਜੱਤ ਕੀ ਪਾਯ। ਸਰਬ ਪੀਸ ਬਿਚ ਸ਼ਹਤ ਮਿਲਾਵੇ ਪ੍ਰਾਤ ਸਾਂਝ ਚਟ ਬਮਨੈ ਕਾਟ। ਵਾਗਜਕੇਸਰ ਕਨਾ ਕੌਲਬੀ ਇਲਾ ਤਲੀਸ ਸ਼ਹਤ ਸੌਂ ਚਾਟ॥੧੩੩

ਕਮਲਡੋਡੇ ਪਾਨ ਜੜ ਕੱਚੇਬੇਰ ਮੋਰ ਦੇ ਖੰਭਾਂ ਦੀ ਭਸਮ। ਛੋਟੀਇਲਾ ਯਚੀ ਆਵਲੇ ਧਾਨ ਦੀਆਂ ਖਿੱਲਾਂ ਨਲੇਰ ਜਤ ਦੀ ਭਸਮ। ਸਭੇ ਪੀਹਕਰ ਵਿਚ ਸ਼ਹਤ ਮਿਲਾਕੇ ਪ੍ਰਾਤਾ ਅਰ ਸੰਧਯਾ ਵਕਤ ਚੱਟੇ ਤਾਂ ਬਮਨ ਰੋਗ ਜਾਂਦਾ ਰਹੇ। ਵਾ ਨਾਗ ਕੇਸਰ ਮਧ ਕਮਲਡੋਡੇ ਇਲਾਯਚੀ ਤਾਲੀਸ ਪਤ੍ਰ ਸ਼ਹਤ ਨਾਲ ਚੱਟੇ ॥ ੧੩੩ ॥

ਪੁਨਃ ॥ ਭਸਮ ਤੂਚਾ ਪਿੱਪਲ ਕੀ ਕੀਜੈ ਜਲ ਰਲਾਯ

ਰਖ ਪੀਵ ਨਿਤਾਰ। ਵਾ ਤ੍ਵਚ ਬਿਲਜ ਮੂਲਕੀ ਆਨੋ ਟੁਕਰੇ ਕਰ ਕਲਕਾ ਮਧੁ ਡਾਰ । ਕਿੰਬਾ ਬਾਂਸਾ ਕੈ ਪਿਤਪਾਪਰ ਕ੍ਵਾਥ ਕਰੀ ਮਧ ਮੇਲ ਅਰੇਕ । ਕਿ ਕ੍ਵਾਥ ਤ੍ਵਚ ਅੰਬ ਜਾਮਨੰ ਮਖਜ ਵਿੱਟ ਮਿਟ ਬਮਨ ਬਬੇਕ॥ ੧੩੪॥

ਪਿੱਪਲ ਦੀ ਛਿਲ ਦੀ ਭਸਮ ਜਲ ਰਲਾਇ ਕਰ ਰਖੇ ਫਿਰ ਨਿਤਾਰ ਕਰ ਪੀਵੇ। ਵਾ ਬਿੱਲ ਦੀ ਜੜ ਦੀ ਛਿੱਲ ਟੁਕੜੇ ਕਰਕੇ ਕਾੜ੍ਹਾ ਕਰੇ ਅਰ ਸ਼ਹਤ ਮਿਲਾਕਰ ਪੀਵੇ। ਯਾ ਬਾਂਸਾ ਪਿਤਪਾਪੜਾ ਕਾਹੜਾ ਕਰਕੇ ਸ਼ਹਤ ਮਿਲਾਕਰ ਪੀਵੇ। ਅਥਵਾ ਅੰਬ ਦੀ ਛਿੱਲ ਯਾ ਜਾਮਨ ਦੀ ਛਿੱਲ ਦਾ ਕਾੜ੍ਹਾ ਕਰਕੇ ਸ਼ਹਤ ਮਿਲਾਕਰ ਪੀਵੇ ਤਾਂ ਬਮਨ ਜਾਵੇ॥ ੧੩੪॥

ਪੁਨਃ॥ ਕਨਾਂ ਕਵਲ ਬੀ ਲਾਜਾ ਜਲ ਧਰ ਸਹਤਸੰਗ ਚਟ ਸਾਂਝ ਰੁ ਪ੍ਰਾਤਾਵਾਲਵੰਗ ਲਘੁਇਲਾ ਚੰਦਨ ਕਨਾਂ ਬੇਰਿਗਿਰਿ ਲਾਜਾਂਧ੍ਰਾਤਾਘਨ ਪ੍ਰਯੰਗਫੁਲ ਯਸ੍ਰਿਸਿਤਾ ਸਿਤ ਪੀਸ ਸਹਿਤ ਖਿਪ ਚਟਨੀ ਚਾਟ।ਅਥਵਾਕੇਵਲ ਬਿਸ੍ਰ ਪਿਸਾਵੇ ਸਹਤ ਸੰਗ ਚਟ ਬਮਨੈ ਡਾਟ॥ ੧੩੫

ਮਘ ਕਮਲਡੋਡੇ ਧਾਨ ਦੀਆਂ ਖਿੱਲਾਂ ਮੋਥਾ ਸ਼ਹਤ ਨਾਲ ਦੋਨੋਂ ਵਕਤ ਚੱਟੇ। ਯਾ ਲੌਂਗ ਛੋਟੀ ਇਲਾਯਚੀ ਚੰਦਨ ਮਘ ਕੱਚੇਬੇਰ ਧਾਨਦੀਆਂਖਿੱਲਾਂ। ਮੋਥਾ ਪ੍ਰਯੰਗ ਮੁਲਠ ਸ੍ਵੇਤ ਮਿਸਰੀ ਪੀਸਕਰ ਸ਼ਹਤ ਮਿਲਾਕਰ ਚਟਨੀ ਬਨਾ ਇ ਕਰ ਚੱਟੇ। ਅਥਵਾ ਇਕੱਲੀ ਸੁੰਢ ਪੀਸਕਰ ਸ਼ਹਤ ਨਾਲਚੱਟੇ ਤਾਂ ਬਮਨ ਮਿਟੇ॥ ੧੩੫॥

ਪੁਨਃ॥ ਕੌਲ ਬੀਜ ਜੜ੍ਹ ਪਾਨ ਇਲਾ ਲਘੁ ਭਸਮ ਨਰੇਲ ਜੱਤ ਕੀ ਡਾਰ। ਕਸਰ ਤਵਾਸੀਰ ਗਜਕੇਸਰ ਖੀਰ ਕਿਸਤ ਖਸ ਬੀਜ ਅਨਾਰ । ਸ੍ਰਿੰਗਿ ਡਕਿੰਗ

ਵੜਿੰਗ ਹਿੰਗ ਘਨ ਬ੍ਰਿਖ ਲਵੰਗ ਦ੍ਰਿਗਬਾਲ ਪ੍ਰਯੰਗ। ਯਸ੍ਰਿ ਪਤੀਸ ਪਟੋਲ ਪੂਦਨਾ ਪੁਹਕਰ ਮੂਲ ਬੇਰ ਗਿਰਿ ਅੰਗ ॥ ੧੩੬ ॥

ਕਮਲਫੋਡੇ ਪਾਨਜੜ੍ਹ ਛੋਟੀ ਇਲਾਯਚੀ ਨਲੇਰ ਜੱਤ ਦੀ ਭਸਮ। ਕੇਸਰ ਤਵਾਸ਼ੀਰ ਨਾਗਕੇਸਰ ਸ਼ੀਰਖਿਸਤ ਖੱਸ ਅਨਾਰਦਾਣਾ। ਕਕੜਸਿੰਗੀ ਫੜਿੰਗੀ ਬਾਇਬੜੰਗ ਹਿੰਙ ਮੋਥਾ ਬਾਂਸਾ ਲੌਂਗ ਨੇਤ੍ਰਬਾਲਾ ਪ੍ਰਯੰਗੂ । ਮੁਲੱਠੀ ਪਤੀਸ ਪਟੋਲਪਤ੍ਰ ਪੂਦਨਾ ਪੁਹਕਰਮੂਲ ਕਚੇਬਰ ॥ ੧੩੬ ॥

ਕਨਾਮੂਰ ਚਿਤ੍ਰਾ ਸਰਪੰਖਾ ਸੌਂਫ ਤਲੀਸ ਤਮਾਲ ਕਚੂਰ। ਤੁਚਾ ਜਾਮਨਾ ਤ੍ਰਿਫਲ ਤੀਨ ਕੁਟ ਲਾਜਾਂ ਧਨੀਆਂ ਪਰਖਟ ਪੂਰ। ਕਾਯਾਫਲ ਧਾਵੈ ਜਲਵਤ੍ਰੀ ਛਿੰਨਰੁਹਾ ਚੰਦਨ ਅਜਵਾਨ। ਬਡੀ ਇਲਾ ਜੂਫਾ ਦੋ ਜੀਰੇ ਮੇਲ ਜਵਾਸ ਧਮਾਸਕਠਾਨ॥ ੧੩੭॥

ਪਿਪਲਾਮੂਲ ਚਿਤ੍ਰਾ ਸਰਪੁੰਖਾ(ਮਾਹਾਂ ਬੂਟੀ) ਸੌਂਫ ਤਾਲੀਸ ਤਮਾਲਪਤ੍ਰ ਕਚੂਰ। ਜਾਮਣ ਦੀ ਛਿਲ ਤ੍ਰਿਫਲਾ ਤ੍ਰਿਕੁਟਾ ਧਾਨਾਂ ਦੀਆਂ ਖਿਲਾਂ ਧਨੀਆਂ ਪਾਪੜਾ। ਕਾਯਫਲ ਧਾਵਿਆਂਦੇ ਫੁਲ ਜਵਿਤ੍ਰੀ ਗਿਲੋਯ ਚੰਦਨ ਅਜਵਾਇਨ। ਬਡੀ ਇਲਾਯਚੀ ਜੂਫਾ ਦੋਨੋਂ ਜੀਰੇ ਜਮਾਹਾਂ ਧਮਾਹਾਂ:– ॥ ੧੩੭ ॥

ਏ ਸਭ ਭੇਖਜ ਕੂਟ ਛਾਨ ਪਟ ਸਹਤ ਸਹਤ ਮਿਸਰੀ ਅਵਲੇਹ। ਛਿਨਮੈ ਛਰਦ ਦਰਦ ਕੋ ਕਾਟੇ ਹਾਟੇ ਹਿਕ੍ਰਾ ਸੁਰਭੰਗੇਹੁ। ਕਾਸ ਸਰਬ ਜ੍ਵਰ ਔਰ ਬ੍ਰਿੰਦ ਰੁਜ ਕਵਿ ਸੀਤਲ ਝਟ ਦਏ ਬਿਡਾਰ। ਸਰਪ ਅਰਪ ਜੋ ਚਟਨੀ ਚਾਟੇ ਖਈ ਸ੍ਵਾਸ ਤੋ ਨਾਸ ਨਿਹਾਰ॥ ੧੩੮

ਫਿਰ ਸਭਦਵਾਈਆਂ ਕੁੱਟਕੇ ਕਪੜੇਨਾਲ ਛਾਨਲਵੇ ਸ਼ਹਤ ਅਰਮਿਸਰੀ ਮਿਲਾਕਰ ਚਟਨੀ ਕਰੇ। ਫਿਰ ਖਾਵੇ ਤਾਂ ਛਿਨ ਮਾਤ੍ਰ ਮੈ ਬਮਨ ਦੀ ਦਰਦ ਨੂੰ ਨਾਸ ਕਰੇ, ਸੁਰਭੰਗ ਅਤੇ ਹਿਚਕੀ ਭੀ ਨਾਂਸਕਰੇ । ਖਾਂਸੀ ਸਭ ਤਾਪਾਂਦੇ ਤਾਪ।

ਖਈ, ਦਮਾਂ ਬੀ ਘ੍ਰਿਤ ਮਿਲਾਕਰ ਚਟਨੀ ਚਟਣੇ ਤੇ ਜਾਂਦੇ ਹਨ ॥ ੧੩੮ ॥

ਪੁਨਾ ਸੋਰਠਾ ॥ ਸਲਲ ਸੰਗ ਘਸ ਦੇਹੁ ਦਰਿਆਈ ਨਰਯੇਲ ਗਿਰਿ । ਛਰਦ ਦਰਦ ਕੋ ਏਹੁ ਤਿਮਰ ਤਰਨ ਜਿਮ ਦੂਰ ਕਰ ॥ ੧੩੯ ॥ ਇਤਿ ਛਰਦ ॥

ਦਰਿਆਈ ਨਲੇਰਦੀ ਗਿਰੀ ਪਾਣੀਨਾਲ ਰਗੜ ਕੇ ਦੇਵੇ । ਬਮਨ ਦੇ ਦਰਦ ਨੂੰ ਇਸਤਰਾਂ ਦੂਰ ਕਰਦੀ ਹੈ ਜਿਸਤਰਾਂ ਅੰਧਕਾਰ ਨੂੰ ਸੂਰਜ ॥੧੩੯

ਅਬ ਬਿਸੂਚੀ ਲਖਨ ॥ ਦੋਹਰਾ ॥

ਬਮ ਤ੍ਰਿਸਨਾ ਅਤਿਸਾਰ ਭ੍ਰਮ ਦਾਘ ਮੂਰਛਾ ਸੂਲ ।
ਰੋਗ ਬਿਸੂਚੀ ਕੌ ਜਗਤ ਮਰੀ ਕਹਤ ਦੁਖਮੂਲ॥੧੪੦

ਬਮਨ, ਪਿਆਸ ਦਸਤ ਭ੍ਰਮ ਦਾਹ ਮੂਰਛਾ ਅਰ ਸੂਲ। ਇਸਨੂੰ ਵਿਸੂਚੀ (ਹੈਜ਼ਾ = ਕਾਲਰਾ) ਰੋਗ ਅਰ ਆਮ ਲੋਗ 'ਮਰੀ' ਬੋਲਦੇ ਹਨ ॥ ੧੪੦ ॥

ਪ੍ਰਤੀਕਾਰ ॥ ਦੋਹਰਾ ॥

ਮਲੋ ਤੇਲ ਤਿਲ ਉਸਨ ਕਰ ਕਰ ਪਦ ਨਾਭੀ ਅੰਗ ।
ਕਿ ਜਲ ਤਪਤ ਅਭਯਾ ਕਨਾਂ ਸੌਚਰ ਭਖ ਦੁਖ ਭੰਗ॥

ਗਰਮ ਕਰਕੇ ਤਿਲਾਂਦਾ ਤੇਲ ਹਥਾਂ ਪੈਰਾਂ ਨਾਭੀ ਅਤੇ ਅੰਗਾਂਨੂੰ ਮਲੇ । ਯਾਂ ਹਰੜ ਮਘ ਸੌਂਚਰ ਨਿਮਕ ਤੱਤੇ ਪਾਨੀ ਨਾਲ ਖਾਵੇ ਤਾਂ ਇਹ ਦੁਖ ਨਾਸ ਹੋਵੇ ॥ ੧੪੧ ॥

ਪੁਨਾ-ਬ੍ਰਿਛ ਬਿਜੌਰੇਕੀ ਤ੍ਵਚਾ ਵਾ ਜੜਤ੍ਵਚਾ ਮਗਾਯ ।
ਸਜਾਮਮਰਚਯੁਤ ਘੋਟਅਰ ਰੋਗਬਿਸੂਚੀਜਾਯ।੧੪੨

ਬਿਜੌਰੇ ਦੇ ਦਰਖਤ ਦੀ ਛਿਲ ਅਥਵਾ ਜੜ੍ਹਦੀ ਛਿਲ ਮੰਗਾਕੇ । ਕਾਲੀ ਮਿਰਚ ਮਿਲਾਕੇ ਘੋਟ ਕੇ ਪਿਲਾਵੇ ਤਾਂ ਹੈਜ਼ਾ ਜਾਵੇ ॥ ੧੪੨ ॥

ਪੁਨਾ-ਏਕਭਾਗ ਪਿਸ ਪੀਪਰੀ ਗੁੜ ਦ੍ਵੈਭਾਗਮਿਲਾਯ।
ਰੁਜ ਬਿਸੂਚਕਾ ਮਿਟਤ ਦੁਖ ਗੁਟਕਾ ਕਰ ਜਬ ਖਾਯ॥

ਇਕ ਹਿੱਸਾ ਮਘ ਪੀਹਕਰ ਦੋ ਹਿੱਸੇ ਗੁੜ ਮਿਲਾ ਕਰ । ਜਦੋਂ ਗੋਲੀ

ਖੁਲਾਵੇ ਤਦੋਂ ਹੈਜ਼ਾ ਰੋਗ ਦੂਰ ਹੋਵੇ॥ ੧੪੩॥

ਪੂਨਾ॥ ਕਲਕ ਪੂਦਨਾ ਇਲਾ ਮਿਸ ਸਿਤਾ ਮਿਲਾਯ ਅਚਾਯ। ਅਥਵਾ ਰਵਿ ਜੜ ਮਿਰਚ ਪਿਸ ਚਨਕ ਗੁਟੀ ਮੁਖ ਪਾਯ॥ ੧੪੪ ॥

ਪੂਦਨਾ ਇਲਾਯਚੀ ਸੌਂਫ ਕਾੜ੍ਹਾ ਕਰ ਮਿਸ਼ਰੀ ਮਿਲਾਕਰ ਪੀ ਜਾਵੇ। ਅਥਵਾ ਅੱਕ ਦੀ ਜੜ੍ਹ ਮ੍ਰਿਚਾਂ ਪੀਸਕਰ ਚਨੇ ਪ੍ਰਮਾਨ ਗੋਲੀ ਕਰਕੇ ਖਾਵੇ ਤਾਂ ਬੀ ਵਿਸੂਚਕਾ ਜਾਵੇ॥ ੧੪੪ ॥

ਪੁਨਾ॥ਬੀਜਕਰੰਜਕਬੇਰਗਿਰਿ ਇਲਾਬੀਜਕੁਟਤੀਨ। ਬੀਜ ਕੰਗਣੀ ਕੰਜ ਫਲ ਲਾਜਾ ਲਾਚੀ ਚੀਨ॥੧੪੫

ਮੀਚਕੇ ਦੇ ਬੀਜ, ਕਰੇਬੇਰ ਇਲਾਯਚੀਦਾਨਾ ਤ੍ਰਿਕੁਟਾ। ਕੰਗੁਣੀ ਦੇ ਦਾਣੇ ਕਮਲ ਡੋਡੇ ਧਾਨਾਂ ਦੀਆਂ ਖਿਲਾਂ ਦਾਣਾਂ ਇਲਾਯਚੀ॥ ੧੪੫ ॥

ਦਰਿਆਈ ਨਰਯੇਲ ਤੂਗ ਰਾਮ ਗੁੰਜ ਗੁਟਿਧਾਰ।ਨਸੇ ਬਿਸੂਚਿ ਤ੍ਰਿਖਾਦਿਰੁਜ ਜਲ ਸੌ ਭਖਨਰਨਾਰਿ॥੧੪੬

ਦਰਯਾਈ ਨਲੇਰ ਦੀ ਗਿਰੀ ਦਾਲਚੀਨੀ ਕੁਟਕਰ ੩ ਰੱਤੀਦੀ ਗੋਲੀ ਕਰੇ। ਇਸਨੂੰ ਪੁਰਖ ਇਸਤ੍ਰੀ ਚਾਹੇ ਕੋਈ ਖਾਵੇ ਤਾਂ ਵਿਸੂਚਕਾ (ਹੈਜ਼ਾ) ਤ੍ਰਿਖਾ ਆਦਿ ਰੋਗ ਨਾਸ ਹੋਵੇ॥ ੧੪੬ ॥

## ਪੁਨਾ ਅਜੀਰਨ ਕੰਟਕਾ ਰਸ॥

ਗੰਧਕ ਪਾਰਾਤੇਲੀਆ ਸਭਸਮ ਮਰਚਰਲਾਯ।ਧਾਵਨ ਫਲ ਅਰ ਰਸਾ ਖਿਪ ਪੁਟ ਇਕੀਸਖਰਲਾਯ॥੧੪੭

ਸੁਧ ਗੰਧਕ ਸ਼ੁਧਪਾਰਾ ਮਿੱਠਾ ਤੇਲੀਆ ਇਨ੍ਹਾਂ ਸਭਨਾਂ ਦੇ ਸਮਾਨਮ੍ਰਿਚ ਮਿਲਾਵੇ। ਕੰਡਿਆਰੀ ਦੇ ਫਲ ਅਰ ਕੰਡਿਆਰੀ ਦਾ ਰਸਾ ਪਾਕੇ ੨੧ ਪੁਠਾਂ ਦੇਕਰ ਖਰਲ ਕਰੇ॥੧੪੭।

ਗੋਲੀ ਗੁੰਜਾਂ ਤੀਨ ਕੀ ਸਬ ਕੋ ਬੈਦ ਖੁਲਾਯ। ਰੁਜ ਬਿਸੂਚਕਾ ਮੰਦ ਭੁਖ ਛਿਨਮੈ ਦੂਰ ਪਲਾਯ॥ ੧੪੮ ॥

ਗੋਲੀ ॥ ਰੱਤੀ ਦੀ ਸਾਰਿਆਂ ਨੂੰ ਖਾਣ ਨੂੰ ਦੇਵੇ। ਜਿਸ ਨਾਲ ਹੈਜ਼ਾ, ਮੰਦਅਗਨੀ ਛਿਨ ਮਾਤ੍ਰ ਮੈਂ ਦੂਰ ਹੋਵੇ ॥੧੪੮॥ ਇਤਿ ਬਿਸੂਚਕਾ ॥

## ਅਥ ਤ੍ਰਿਖਾ ਲੱਖਨ ॥ ਦੋਹਰਾ ॥

**ਅਧਕਦਾਹ ਜਲ ਚਿੱਤਚਲ ਖਿਨਖਿਨ ਅਚੇ ਨ ਸਾਂਤ।**
**ਕੰਠ ਅਧਰਸੁਕ ਮੂਰਛਾ ਤ੍ਰਿਸਨਾ ਰੋਗਬ੍ਰਿਤਾਂਤ।੧੪੯**

ਬਹੁਤਾ ਦਾਹ ਜਲ ਪਰ ਅਧਿਕ ਚਿਤ ਚਲਦਾ ਰਹੇ ਤੇ ਛਿਨ ੨ ਮਾਤ੍ਰ ਵਿਚ ਪੀਂਦਾ ਰਹੇ ਪਰੰਤੂ ਫਿਰ ਭੀ ਸ਼ਾਂਤ ਨਾ ਹੋਵੇ। ਕੰਠ ਹੋਂਠ ਸੁਕਣ ਤੇ ਮੂਰਛਾ ਹੋਇ ਇਸਨੂੰ ਪਿਆਸ ਰੋਗ ਆਖਦੇ ਹਨ ॥ ੪੯ ॥

## ਪ੍ਰਤੀਕਾਰ ॥ ਮਾਤ੍ਰਕ ਸ੍ਵੈਯਾ ॥

**ਧਾਤ੍ਰੀ ਲਾਜਾ ਕਵਲਬੀਜ ਕੁਠ ਪੱਲਵ ਬਟ ਮਧੁ ਗੁਟਿ ਮੁਖ ਰਾਖ। ਕਿਧੋ ਅਖਜ ਵਾ ਗਿਟਕ ਛੁਹਾਰੇ ਕਿ ਲੈ ਕਨਾਂ ਮੁਖ ਧਰ ਤ੍ਰਿਖ ਨਾਖ। ਅਥਵਾ ਖਰਾ ਆਮਰਾ ਆਨੇ ਬਦਨ ਰਾਖ ਤ੍ਰਿਟ ਸੋਖਬਿਨਾਸ। ਵਾ ਮਧੁ ਸਾਤੂ ਇਲਾ ਸਿਤਾਚਟ ਦਾਘਸੋਖਤ੍ਰਿਸਨਾ ਦੁਖਨਾਸ।੧੫੦**

ਆਵਲੇ ਧਾਨਾਂ ਦੀਆਂ ਖਿੱਲਾਂ ਕਮਲਡੋਡੇ ਕੁੱਠ ਬੋੜ੍ਹ ਦੇ ਪੱਤ੍ਰ ਸ਼ਹਤ ਨਾਲ ਗੋਲੀ ਕਰਕੇ ਮੂੰਹ ਵਿਚ ਰਖੇ। ਯਾਂ ਬਹੇੜਾ ਯਾ ਛੁਹਾਰੇਦੀ ਗਿਟਕ ਮੂੰਹ ਵਿਚ ਰਖੇ ਯਾ ਮਘ ਰਖੇ ਤਾਂ ਪਿਆਸ ਨਾਸ ਹੋਵੇ। ਅਥਵਾ ਚੰਗਾ ਆਵਲਾ ਲੈਕੇ ਮੂੰਹ ਵਿਚ ਰਖੇ ਤਾਂ ਪਿਆਸ ਤੇ ਮੂੰਹ ਦਾ ਸੁਕਨਾ ਨਾਸ ਹੋਵੇ । ਅਥਵਾ ਸ਼ਹਿਤ ਅਰ ਸੱਤੂ ਮਿਲਾਕੇ ਅਰ ਪੁਨਾ ਇਲਾਯਚੀ ਤੇ ਮਿਸਰੀ ਸਮੇਤਚੱਟੇ ਤਾਂ ਦਾਹ ਅਰ ਮੂੰਹ ਦਾ ਸੁਕਣਾ ਤੇ ਪਿਆਸ ਨਾਸ ਹੋਵੇ ॥ ੧੫੦ ॥

**ਪੁਨਾ ਸੋ:॥ਖਰਾ ਜੋ ਅਰਕਗੁਲਾਬ ਬੇਦਮੁਸ਼ਕ ਸੁਭਲੀ ਜੀਯੋ।ਸ੍ਵੈਤ ਸਿਤਾਕਰ ਆਬ ਮੇਲ ਅਚੇ ਤ੍ਰਿਟ ਨਾਸ ਭੌ॥**

ਅਥਵਾ ਖਰਾ ਗੁਲਾਬ ਦਾ ਅਰਕ ਚੰਗਾ ਅਰਕ ਵੇਦ ਮੁਸ਼ਕ ਦਾ ਲੈਕੇ। ਸਫੇਦ ਮਿਸਰੀ ਅਰ ਜਲ ਮਿਲਾਕਰ ਪੀਵੇ ਤਾਂ ਪਿਆਸ ਦਾ ਨਾਸ ਹੋਵੇ।੫੧

### ਅਬ ਮੂਰਛਾ ਲੱਖਣ ॥ ਦੋਹਰਾ ॥

ਦਿਲ ਕੱਚਾ ਦ੍ਰਿਗ ਹ੍ਰਿਦੈ ਤਮ ਅਬਲ ਮਨਿੰਦ੍ਰੈ ਸੁੰਨ।
ਚੇਤਨਤਾ ਮਿਟ ਗਿਰਤ ਧਰ ਰੋਗ ਮੂਰਛਾਗੁੰਨ॥੧੫੨

ਦਿਲ ਕਚਕਚਾ ਨੇਤ੍ਰਾਂ ਮੁਹਰੇ ਅੰਧਕਾਰ ਹ੍ਰਿਦਾ ਤਮ ਸਾਬ ਪੂਰਤ ਮਨ ਅਤ ਇੰਦ੍ਰੇ ਬਲ ਤੋਂ ਬਿਨਾਂ ਸੁੰਨ ਮਸਾਣ। ਹੋਸ਼ ਹਵਾਸ ਨਾਸ ਹੋਕਰ ਧਰਤੀ ਉਤੇ ਡਿਗ ਪਵੇ ਤਾਂ ਇਸਨੂੰ ਮੂਰਛਾ (ਗਸ਼ੀ) ਰੋਗ ਆਖਦੇ ਹਨ॥ ੧੫੨॥

### ਪ੍ਰਤੀਕਾਰ ॥ ਮਾਤ੍ਰਕ ਸਵੈਯਾ ॥

ਰੂੰਬਕ ਸੁੰਠੀ ਦਾਖ ਕੁੰਡਲੀ ਪੁਸਕਰ ਕ੍ਵਾਬ ਕਨਾਂ ਭੁਰ
ਕਾਵ। ਅਬਵਾ ਪੰਚ ਮੂਲ ਲਘੁ ਕ੍ਵਾਬੇ ਸਿਤਾ ਸਹਤ
ਬਿਚ ਡਾਰ ਪਿਲਾਵ । ਕਿੰਬਾ ਬਿਸ੍ਵ ਮੁਨੱਕਾ ਲੀਜੈ
ਦ੍ਰਾਖ ਅਮਲਕਾ ਫਲ ਪਿਸਵਾਯ। ਸਹਤ ਸੰਗ ਚਾਟੇ
ਅਵਲੇਹਾ ਤੀਨ ਜੋਗ ਮੂਰਛ ਪ੍ਰਿਤਦਾਯ॥ ੧੫੩ ॥

ਪਿੱਪਲਾਮੂਲ ਸੁੰਢ ਮੁਨੱਕਾ ਗਿਲੋਯ ਪੁਹਕਰਮੂਲ, ਇਨਾਂ ਦਾ ਕਾੜ੍ਹਾ ਕਰਕੇ ਉਪਰ ਮਧਾਂ ਬਰੂਰਕੇ ਪੀਵੇ। ਅਬਵਾ ਲਘੁ ਪੰਚ ਮੂਲ (ਦੋਨੋਂ ਕੰਡਿ-ਆਰੀਆਂ ਦੋਨੋਂ ਪਰਣੀਆਂ ਤੇ ਭਖੜਾ) ਇਨਾਂਦਾ ਕਾੜ੍ਹਾ ਕਰਕੇ ਵਿਚ ਮਿਸਰੀ ਤੇ ਸ਼ਹਿਤਪਾਕੇ ਪੀਵੇ। ਅਥਵਾ ਸੁੰਢ ਮੁਨੱਕਾ ਦਾਖ ਆਵਲੇਦੇ ਫਲ ਪੀਹਕਰ। ਸ਼ਹਿਤ ਨਾਲ ਚਟਨੀ ਚੱਟੇ ਇਹਤਿੰਨੇ ਯੋਗ ਮੂਰਛਾਨੂੰ ਨਾਸ ਕਰਨੇਹਾਰੇਹਨ।

ਪੁਨਾ ਦੋਃ॥ਗਜਕੇਸਰ ਗਿਰਿ ਬੇਰਕੀ ਮਰਚਉਸੀਰ ਮ
ਗਾਯ॥ਸੀਤ ਸਲਲ ਸੋ ਖਾਯ ਨਰ ਰੋਗ ਮੂਰਛਾਜਾਯ॥

ਨਾਗ ਕੇਸਰ ਬੇਰ ਦੀ ਗਿਰੀ ਮਿਰਚ ਖੱਸ। ਠੰਢੇ ਪਾਣੀਨਾਲ ਆਦਮੀ ਖਾਵੇ ਤਾਂ ਮੂਰਛਾ ਨਾਸ ਕਰੇ ॥ ੧੫੪ ॥ ਇਤਿ ਮੂਰਛਾ ॥

### ਅਬ ਦਾਹ ਰੋਗ ਲੱਛਣ ॥ ਦੋਹਰਾ ॥

ਅਰਚੀ ਤ੍ਰਿਸ੍ਨਾ ਲਾਲ ਦ੍ਰਿਗ ਤ੍ਵਚਾ ਤਪਤ ਮੁਖ ਗੰਧ।

**ਗਲ ਤਾਲੂ ਸੂਕਜੀਭ ਕਢ ਕੰਪਦਾਹ ਰੁਜਫੰਧ॥੧੫੫**

ਅਰਤੀ ਤੇ ਪਿਆਸ ਲੱਗੇ ਨੇਤ੍ਰ ਲਾਲ ਖਲਬਲੀ ਤਪਦੀ ਰਹੇ ਮੂੰਹ ਤੇ ਦੁਰਗੰਧੀ ਆਵੇ। ਗਲ ਅਰ ਤਾਲੂ ਸੁਕੇ ਜੀਭ ਨਿਕਲ ਪਵੇ ਕਾਂਬਾ ਹੋਵੇ ਇਸ ਨੂੰ ਦਾਹ (ਜਲਨ) ਰੋਗ ਆਖਦੇ ਹਨ ॥ ੧ .੫ ॥

## ਅਬ ਦਾਹ ਪ੍ਰਤੀਕਾਰ ॥ ਦੋਹਰਾ ॥

**ਮਰੂਆ ਚੰਦਨ ਅੰਬ ਪਿਸ ਸੀਤਲ ਹੀ ਤਲ ਲੇਪ।**
**ਅਬ ਵਾ ਕਾਂਜੀ ਭੇਵ ਪਟ ਹ੍ਰਿਦੈ ਰਾਖ ਦੁਖ ਛੇਪ॥੧੫੬**

ਮਰੂਏ ਦੇ ਫੁਲ (ਵਾ ਨਰਮੇ ਦੇ ਫੁਲ) ਚੰਦਨ ਅੰਬ ਦੇ ਪੱਤ੍ਰ ਪੀਸ ਕਰ ਹ੍ਰਿਦਯ ਪਰ ਲੇਪ ਕਰੇ। ਅਥਵਾ ਕਾਂਜੀ ਨਾਲ ਬਸਤ੍ਰ ਭੇਉਂ ਕਰ ਸੀਨੇ ਪਰ ਰੱਖੇ ਤਾਂ ਦੁਖ ਨਾਸ ਹੋਵੇ ॥ ੧੫੬ ॥

**ਪੁਨਾ-ਘ੍ਰਿਤ ਸੌ ਬਾਰ ਪਖਾਲਕੈ ਸੀਤ ਸਲਲ ਕੇ ਸੰਗ॥**
**ਹਾਥਪਾਂਵਪਰ ਲੇਪਕਰ ਸਰਬਦਾਘ ਰੁਜਭੰਗ॥੧੫੭**

ਮੱਖਣ ਜਲ ਨਾਲ ੧੦੦ ਬਾਰ ਧੋ ਲਵੇ। ਫਿਰ ਹੱਥਾਂ ਪੈਰਾਂਪਰ ਲੇਪ ਕਰੇ ਤਾਂ ਸਭ ਤਰਾਂ ਦਾ ਦਾਹ ਨਾਸ਼ ਕਰੇ ॥ ੧੫੭ ॥

**ਪੁਨਾ-ਧਨੀਆਂਕੇਜਲਘਸਲਿਪੇਚੰਦਨਚੰਦ੍ਰਕਲਜਾਯ॥**
**ਵਾ ਠੰਢਾਜਲ ਸਿਤਾਸਿਤ ਸਰਬਤਅਚੋਬਨਾਯ॥੧੫੮**

ਧਨੀਏਂ ਦੇ ਜਲਨਾਲ ਚੰਦਨ ਘਿਸਾਕੇ ਵਿਚ ਮੁਸ਼ਕਕਪੂਰਪਾਕੇ ਲੇਪ ਕਰੇ। ਅਥਵਾ ਠੰਢੇ ਜਲਨਾਲ ਖੰਡ ਮਿਸਰੀਦਾ ਸ਼ਰਬਤ ਬਨਾਕੇਪੀਵੇ॥੧੫੮

**ਪੁਨਾ ਭੁਜੰਗ॥ਰਸਾ ਕਾਢ ਸੋਮਾ ਸਿਤਾਡਾਰ ਪੀਵੋ॥ਕਿਧੋ ਮਸਕ ਧਾਰਾ ਪਰੇ ਸੀਸ ਸਜੀਵੇ। ਕਿ ਪੂਤੀਕ ਮੱਜਾ ਤਪੇ ਤੋਯ ਸੰਗੇ। ਕਰੋ ਪਾਨ ਟੰਕਾ ਸਭੀ ਦਾਹ ਭੰਗੇ॥੧੫੯**

ਗਿਲੋਯ ਦਾ ਰਸਾ ਕੱਢਕੇ ਮਿਸਰੀ ਮਿਲਾਕਰ ਪੀਵੇ। ਯਾ ਮਸ਼ਕ ਦੀ ਧਾਰਾ ਆਦਮੀ ਦੇ ਸਿਰ ਤੇ ਪਾਵੇ। ਯਾ ਜੰਡ ਪੋਤੇ ਦੀ ਗਿਰੀ ਤੱਤੇ ਪਾਣੀ ਦੇ ਨਾਲ। ਇਕ ਟੰਕ ਪੀਵੇ ਤਾਂ ਸਭ ਤਰਾਂ ਦਾ ਦਾਹ ਨਾਸ ਹੋਵੇ ॥ ੧੫੯ ॥

ਪੂਨਾ ॥ ਪਿਸਾ ਨੀਮ ਕੂੰਮਲ ਤਨੈਂ ਲੇਪ ਦੀਜੈ। ਨਹੀ ਪਿੱਤ ਕੇ ਪੁੰਜ ਉਪਚਾਰ ਕੀਜੈ। ਕਿ ਲੈ ਰੇਨ ਪਾਨੀ ਮਿਲਾ ਮੱਖਜ ਵਿੱਟਾ। ਅਰੇ ਜੀਵ ਰੋਗੀ ਗਲੈਂ ਦਾਹ ਮਿੱਟਾ ॥ ੧੯੦ ॥

ਨਿੰਮ ਦੀਆਂ ਕੂੰਮਲੀਆਂ ਪਿਸਾਕਰ ਸਰੀਰ ਪਰ ਲੇਪ ਕਰੇ। ,ਇਸ ਤਰਾਂ ਨਹੀਂ ਤਾਂ ਜੋ ਪਿੱਤ ਦੇ ਇਲਾਜ ਹਨ ਸੋ ਸਭ ਇਸ ਵਿਚ ਕਰੇ। ਯਾ ਪਿਤਪਾਪੜੇ ਦਾ ਪਾਣੀ ਲੈਕਰ ਸ਼ਹਤ ਮਿਲਾਕਰ ਪੀਵੇ। ਜੇ ਰੋਗੀ ਪੁਰਖ ਪੀਵੇ ਤਾਂ ਗਲ ਦਾ ਦਾਹ ਮਿਟੇ ॥ ੧੯੦ ॥

ਪੂਨਾ ॥ ਅਬੈ ਔਰ ਦਾਰੂ ਸੁਨੋ ਬੈਦ ਰਾਟੋ। ਭਲੇ ਤਾਂਹ ਕੀਜੈ ਬੁਰਾ ਦਾਹ ਕਾਟੋ। ਜਹਾਂ ਬਾਗ ਸੋਹੈ ਸਭੀ ਸੂਖ ਦਾਈ। ਚਲੈ ਪੌਨ ਮੰਦੰ ਸੁਗੰਧੰ ਸ੍ਰਿਤਾਈ ॥ ੧੯੧ ॥

ਹੋਰ ਹੋਰ ਦਾਰੂ ਇਸਦਾ ਸੁਣੋ। ਅਛੀਤਰਾਂ ਇਸਨੂੰ ਕਰੋ ਤਾਂ ਬੁਰਾ ਭੀ ਦਾਹ ਜਾਂਦਾ ਰਹੇ। ਜਿਸ ਜਗਾ ਬਾਗ ਬੜੇ ਸੋਹਨੇ ਸੁਖਦਾਈ ਸੋਭ ਰਹੇ ਹੋਨ। ਜਿਸ ਜਗਾ ਪੌਨ ਮੰਦ ੨ ਸੁਗੰਧ ਵਾਲੀ ਸੀਤਲ ਚਲ ਰਹੀ ਹੋਵੇ ॥ ੧੬੧ ॥

ਲਗੇ ਬ੍ਰਿੰਦ ਰੰਭਾ ਝੁਕੇ ਅੰਬ ਗੁੱਛੈ । ਸਰੂ ਪਾਂਤ ਰਾਜੈ ਮਨੋ ਸੂਧ ਮੁੱਛੈ। ਪਰੈ ਕੋਕਲਾ ਮੋਰ ਕੋ ਸੋਰ ਭਾਰੀ। ਲਗੀ ਘਾਸ ਕਜਾਰੀ ਹਰੀ ਚਿੱਤ ਹਾਰੀ ॥ ੧੯੨ ॥

ਜਿਸ ਵਿਚ ਬਹੁਤੇ ਕੇਲੇ ਲੱਗੇ ਹੋਏ ਹੋਣ ਅਤੇ ਅੰਬਾਂ ਨੂੰ ਗੁਛੇ ਲੱਗੇ ਹੋਏ ਹੋਣ। ਸਭ ਸਰੂਆਂ ਦੀਆਂ ਪੰਗਤੀਆਂ ਇਸਤਰਾਂ ਮਨੋਹਰ ਸੋਭ ਰਹੀਆਂ ਹੋਣ ਜਿਸਤਰਾਂ ਕਿਸੇ ਨੇ ਤੱਛ ਮੁੱਛਕੇ ਸਿੱਧੇ ਕੀਤੇ ਹੋਏ ਹੁੰਦੇਹਨ। ਉਨ੍ਹਾਂ ਪਰ ਕੋਇਲਾਂ ਤੇ ਮੋਰਾਂ ਦੇ ਸ਼ਬਦ ਹੋ ਰਹੇ ਹੋਣ। ਹਰੀਆਂ ੨ ਘਾਸਦੀਆਂ ਕਿਆ-ਰੀਆਂ ਚਿਤ ਹਰਨੇ ਵਾਲੀਆਂ ਲਗੀਆਂ ਹੋਣ ॥ ੧੯੨ ॥

ਤਹਾਂ ਜਾਯ ਸਿਜਯਾ ਭਲੀ ਕੈ ਬਿਛਾਈ। ਘਨੀ ਰਮਜ ਨਾਰੀ ਲਗੀ ਨਾਲ ਜਾਈ। ਜਿਨੈ ਆਯੁ ਛੋਟੀ ਲਸੈ

ਸਾਲਸੋਲਾ। ਕਰੈ ਹਾਰ ਸਿੰਗਾਰ ਔ ਬਾਤ ਲੋਲਾ॥੧੬੩

ਓਥੇ ਜਾਕੇ ਅੱਛੀ ਤਰਾਂ ਸੇਜਾ ਵਿਛਾ ਲਵੇ। ਬੜੀ ਸੋਹਣੀ ਇਸਤ੍ਰੀ ਨਾਲ ਲਗੀ ਜਾਵੇ। ਜਿਸਦੀ ਉਮਰ ਛੋਟੀ ਸੋਲਾਂ ਕੁ ਵਰਸਾਂ ਦੀ ਹੋਵੇ। ਉਸਨੇ ਹਾਰ ਸਿੰਗਾਰ ਬੜੇ ਸਜਾਵਟਦਾਰ ਕੀਤੇ ਹੋਏ ਹੋਣ ਅਤੇ ਬਾਤਾਂ ਰਸ ਮਿਸੀਆਂ ਪਜਾ ਰੀਆਂ ੨ ਕਰਨੇ ਵਾਲੀ ਹੋਵੇ॥ ੧੬੩॥

ਮ੍ਰਿਗੀਨੈਨ ਰਾਜੈ ਸਸੀ ਤੁੰਡ ਮੋਹੇ। ਭਵੇ ਮੂਰਛਾ ਕਾਮ ਭੀ ਤਾਂਹਿ ਜੋਹੇ। ਕਰੈਂ ਗੀਤ ਗਾਨਾ ਧਰੈ ਚੰਚਲਾਈ। ਨਹੀ ਹਾਸ ਬਿਲਾਸ ਮੈ ਹੋਸ਼ ਕਾਈ॥ ੧੬੪॥

ਹਰਨੀ ਵਰਗੀਆਂ ਉਸਦੀਆਂ ਅੱਖੀਆਂ ਅਰ ਚੰਦ੍ਰਮਾਂ ਜੇਹਾ ਸੋਹਣਾ ਮੂੰਹ ਹੋਵੇ। ਇਸਤਰਾਂ ਦੀ ਇਸਤ੍ਰੀ ਵੇਖਕਰ ਕਾਮ ਭੀ ਮੂਰਛਾ ਨੂੰ ਪ੍ਰਾਪਤ ਹੋਵੇ। ਉਹ ਗੀਤ ਗਾਵੇ ਅਰ ਆਪਣੇ ਸਭ ਹਾਵ ਭਾਵ ਚੰਚਲਤਾਈ ਦੇ ਕਰਦੀ ਰਹੇ। ਹਾਸ ਵਿਲਾਸ ਵਿਚ ਕੁਛ ਹੋਸ਼ ਨਾ ਰਹੇ॥ ੧੬੪॥

ਕਬੀ ਹਾਸ ਕੈ ਕੈ ਦਿਖਾਵੈ ਕੁਚੰਗੀ। ਕਬੀ ਨ੍ਰਿਤਕਾਰੀ ਕਰੈ ਪੁੰਜ ਰੰਗੀ। ਕਬੀ ਸੇਜ ਲੋਟੇ ਲਪੇਟੇ ਝਪੇਟੇ। ਕਬੀ ਐਂਠ ਏਠੇ ਨ ਫੈਂਟ ਸਮੇਟੇ॥ ੧੬੫॥

ਓਹ ਇਸਤ੍ਰੀ ਕਦੇ ਹੱਸ ਹੱਸਕੇ ਗੋਲ ਚਕੁਲੀਆਂ ਦਾਰ ਮੰਮੇ ਵਿਖਾਵੇ। ਕਦੇ ਨਾਨਾ ਰੰਗਾਂ ਦਾ ਨਾਚ ਕਰਨੇ ਲਗ ਪਵੇ। ਕਦੇ ਸੇਜਾ ਪਰ ਲੇਟ ਜਾਵੇ ਝਟ ਪਟ ਆਦਮੀ ਨੂੰ ਭੀ ਲਪੇਟ ਲਵੇ ਜੱਫੀ ਵਿਚ ਘੁਟਕੇ ਭਰ ਲਵੇ। ਕਦੇ ਖੁਸ਼ੀ ਵਿਚ ਖੇਖਨ ਕਰਕੇ ਆਕੜ ਬਹੇ ਅਰ ਬਸਤ੍ਰ ਭੀ ਸਮੇਟੇ ਨਹੀਂ ਕਿੰਤੂ ਨੰਗੀ ਧੜੰਗੀ ਹੋ ਹੋਕੇ ਅੰਗ ਵਿਖਾਵੇ॥ ੧੬੫॥

ਕਹੂੰ ਸ੍ਵੇਤ ਭੀਤੰ ਕਹੂੰ ਪੀਤ ਰਾਜੈ। ਕਹੂੰ ਲਾਲ ਰੰਗੰ ਕਹੂੰ ਸਬਜ ਸਾਜੈ। ਕਹੂੰ ਚਿਤ੍ਰਕਾਰੀ ਕਰੀ ਚਿਤ੍ਰਕਾਰੈ। ਕਹੂੰ ਚਾਦਰੀ ਛੱਤ ਬੈਚਿਤ੍ਰਧਾਰੈ॥ ੧੬੬।

ਕਿਧਰੇ ਚਿੱਟੀਆਂ ਕੰਧਾਂ ਹੋਣ ਕਿਤੇ ਪੀਲੀਆਂ ਹੋਣ। ਕਿਧਰੇ ਲਾਲ ਰੰਗ ਕਿਧਰੇ ਹਰੇ ਰੰਗ। ਕਿਧਰੇ ਚਿਤ੍ਰਕਾਰੀਆਂ ਚਿਤੇਰਿਆਂ ਨੇ ਕੀਤੀਆਂ ਹੋਣ।

ਕਿਧਰੇ ਭਾਦਰਦਾਰ ਛਤ ਉਤੇ ਚਿਤਰੇ ਹੋਏ ਚਿਤ੍ਰ ਹੋਣ ॥ ੧੬੬ ॥

ਕਹੂੰ ਸ੍ਵਰਨ ਲਾਗੋ ਕਹੂੰ ਬਿੰਦ ਸੀਸੇ। ਕਹੂੰ ਲਾਲ ਮੱਨੀਨ ਕੀ ਝਮਕ ਦੀਸੇ। ਕਹੂੰ ਮੋਤੀਆਂ ਹਾਰ ਕੀ ਜੋਤ ਭਾਰੀ। ਕਹੂੰ ਚਾਂਦਨੀ ਕੀ ਲਗੈ ਚਮਕ ਪਜਾਰੀ॥੧੬੭॥

ਕਿਧਰੇ ਸ੍ਵਰਨ ਲੱਗਾ ਹੋਇਆ ਹੋਵੇ ਕਿਧਰੇ ਸ਼ੀਸ਼ੇ ਸ਼ੋਭ ਰਹੇ ਹੋਣ। ਕਿਤੇ ਲਾਲ ਮਣੀਆਂ ਦੀ ਦਮਕ ਝਲਕਦੀ ਹੋਵੇ। ਕਿਤੇ ਮੋਤੀਆਂ ਦੇ ਹਾਰਾਂ ਦੀਆਂ ਜੋਤਾਂ ਦਮਕਦੀਆਂ ਹੋਣ। ਕਿਧਰੇ ਰਾਤ ਨੂੰ ਚਾਂਦਨੀ ਦੀ ਚਮਕ ਪਿਆਰੀ ਲਗਦੀ ਹੋਵੇ ॥ ੧੬੭ ॥

ਕਹੂੰ ਕਾਢ ਗੁਲਾਬ ਕੇ ਅਰਕ ਰਾਖਜੇ। ਕਹੂੰ ਅਤਰ ਫੁੱਲੇਲ ਕੋ ਮੇਲ ਲਾਖਜੇ। ਕਹੂੰ ਬੇਦ ਮੁਸਕੰ ਕਹੂੰ ਸੌਂਫ ਪਾਨੀ। ਕਹੂੰ ਕਾਸਤੂਰੀ ਤ੍ਰਿਯੰਜਾਤ ਠਾਨੀ॥ ੧੬੮ ॥

ਕਿਤੇ ਕਾੜ੍ਹੇ ਗੁਲਾਬ ਦਾ ਅਰਕ ਰਖਜਾ ਹੋਵੇ। ਕਿਤੇ ਅਤ੍ਰ ਫੁਲੇਲ ਧਰਿਆ ਹੋਵੇ। ਕਿਧਰੇ ਵੇਦਮੁਸ਼ਕ ਦਾ ਅਰਕ ਕਿਤੇ ਸੌਂਫ ਦਾ ਅਰਕ। ਕਿਤੇ ਕਸਤੂਰੀ ਕਿਤੇ ਤ੍ਰਿਜਾਤ ਮਿਲਾਕਰ ਰਖੀ ਹੋਈ ਹੋਵੇ॥ ੧੬ ॥

ਕਹੂੰ ਅਗਰ ਮੈ ਘੋਲ ਘਨਸਾਰ ਮੇਲਜੇ। ਕਹੂੰ ਕੁੰਕਮੰ ਮਧਜ ਸੰਧੂਰ ਰੇਲਜੇ। ਕਹੂੰ ਮੁਸਕ ਅੰਬਰ ਪਰੇ ਮੁਸ਼ਕ ਛੋੜੇ। ਕਹੂੰ ਪਾਨ ਗੁੰਦੇ ਕਹੂੰ ਪੂੰਗਿ ਡੋਡੇ ॥ ੧੬੯ ॥

ਕਿਤੇ ਅਗਰ ਵਿਚ ਮੁਸ਼ਕ ਕਪੂਰ ਘਿਸਾਕਰ ਰਖਜਾ ਹੈ। ਕਿਤੇ ਕੇਸਰ ਵਿਚ ਸੰਧੂਰ ਮਿਲਾਯਾ ਹੋਯਾ ਹੈ। ਕਿਤੇ ਮੁਸ਼ਕੰਬਰ ਪਿਆ ਅਪਨਾ ਮੁਸ਼ਕ ਛੱਡ ਰਿਹਾ ਹੈ। ਕਿਤੇ ਪਾਨ ਬੀੜੇ ਅਤੇ ਸੁਪਾਰੀਆਂ ਦੇ ਡੋਡੇ ਰਖੇ ਪਏ ਹਨ॥੧੬੯॥

ਕਹੂੰ ਪੂੰਜਹੂੰ ਰੰਗ ਕੇ ਕੰਦ ਦੀਸੈਂ। ਕਹੂੰ ਚੌਕ ਚਾਰੂ ਰਖੇ ਸੀਂਚ ਬੀਸੈਂ। ਕਹੂੰ ਚਾਦਰੋਂ ਪੈ ਪਰੈਂ ਫੂਲ ਖੁੱਲੇ। ਕਹੂੰ ਫੂਲਮਾਲਾ ਲਗੀ ਪੌਨ ਝੁੱਲੇ ॥ ੧੭੦ ॥

ਕਿਤੇ ਬਹੁਤੇ ਰੰਗਾਂ ਦੇ [illegible] ਕਿਤੇ [illegible] ਹਨ। ਕਿਤੇ [illegible] ਦੇ

ਸੋਹਣੇ ਚੌਕ ਛਿੜਕੇ ਪਏਹਨ। ਕਿਤੇ ਸਭੈਦ ਚਾਦਰਾਂਪਰ ਫੁੱਲ ਖੁਲੇਪਏਹਨ। ਕਿਤੇ ਫੁਲਾਂ ਦੀਆਂ ਮਾਲਾਂ ਨੂੰ ਲਗ ਲਗ ਪੌਨ ਝੁਲਦੀ ਹੋਵੇ॥ ੧੭੦॥

ਕਹੂ ਭੌਰ ਗੁੰਜਾਰਤੇ ਪੁੰਜ ਡੋਲੈਂ। ਕਹੂ ਪਿੰਜਰੇ ਪੰਛੀਆਂ ਬੋਲ ਬੋਲੈਂ। ਕਹੂ ਪੰਖਿਓਂ ਬੀਚ ਤੇ ਬਜਾਰ ਛੂਟੇ। ਕਹੂ ਨੀਰ ਜੰਤ੍ਰਾਨ ਮੈ ਨੀਰ ਟੂਟੇ॥ ੧੭੧॥

ਕਿਤੇ ਭੌਰਾਂਦੇ ਪੁੰਜ ਗੁੰਜਾਰਦੇ ਫਿਰਦੇ ਹਨ। ਕਿਤੇ ਪੰਛੀ ਪਿੰਜਰਿਆਂ ਵਿਚ ਪਏ ਬੋਲਦੇਹਨ। ਕਿਧਰੇ ਪੱਖਿਆਂ ਵਿਚੋਂ ਹਵਾ ਛੁਟ ਰਹੀਹੈ। ਕਿਧਰੇ ਫੁਹਾਰੇ ਚਲ ਰਹੇ ਹਨ॥ ੧੭੧॥

ਕਹੂ ਨਹਰ ਚਾਲੈ ਕਹੂ ਹੌਜ ਪੂਰੇ। ਕਹੂ ਬਾਵਲੀ ਤਾਲ ਹੈਂ ਕੂਪ ਰੂਰੇ। ਕਹੂ ਜੌਂਕੀਆਂ ਚੌਂਕੀਆਂ ਬਿੰਦ ਰਾਜੈਂ। ਕਹੂ ਤੁਲਸਿ ਠਾਢੀ ਕਹੂ ਬੇਲਿ ਸਾਜੈਂ॥ ੧੭੨॥

ਕਿਧਰੇ ਨਹਰਾਂ ਚਲਰਹੀਆਂ ਅਤੇ ਕਿਧਰੇ ਜਲਦੇ ਹੌਜ਼ ਪੂਰੇਹੋਏਹਨ। ਕਿਤੇ ਬਾਵਲੀਆਂ ਤਾਲ ਤੇ ਖੂਹ ਸੋਹਣੇ ਹਨ। ਕਿਤੇ ਜਮਾਂ ਹੋਈਆਂ ਚੌਂਕੀਆਂ ਵਿਚ ਜਮਾਨ ਹਨ ਅਥਵਾ ਕਿਤੇ ਜਮਾਂ ਦੀਆਂ ਕਿਆਰੀਆਂ ਬਹੁਤ ਸੋਭਰਹੀਆਂ ਹਨ। ਕਿਤੇ ਤੁਲਸੀ ਦੇ ਬੂਟੇ ਅਰ ਬੇਲਾਂ ਸਜ ਰਹੀਆਂ ਹਨ॥੧੭੨॥

ਕਹੂ ਪਸ਼ਮ ਚੀਰਾਨ ਕੇ ਫਰਸ਼ ਬਿੱਛੇ। ਕਹੂ ਝਾੜ ਬਿਲੌਰ ਕੇ ਘਾੜ ਤਿੱਛੇ। ਕਹੂ ਸ੍ਵਰਨ ਕੀ ਡੰਡੀਆਂ ਚੌਰ ਹਾਰੂ। ਕਹੂ ਸ਼ਰਫੀਆਂ ਕੇ ਲਗੇ ਗੰਜ ਭਾਰੂ॥ ੧੭੩॥

ਕਿਤੇ ਪਸ਼ਮੰਬਰਾਂ ਦੇ ਫਰਸ਼ ਵਿਛੇ ਹੋਏਹਨ। ਕਿਤੇ ਬਿਲੌਰਦੇ ਝਾੜਾਂ ਦੇ ਸੋਹਣੇ ਘਾੜ ਹਨ। ਕਿਤੇ ਸੋਨੇ ਦੀਆਂ ਡੰਡੀਆਂਦੇ ਸੋਹਣੇ ਚੌਰ ਹਨ। ਕਿਤੇ ਮੋਹਰਾਂਦੇ ਖਜ਼ਾਨੇ (ਗੰਜ) ਲਗੇ ਹੋਏ ਹਨ॥ ੧੭੩॥

ਜਬੀ ਜਾਇ ਕ੍ਰੀੜਾ ਕਰੀ ਥਾਨ ਐਸੇ। ਤਬੀ ਰੋਗਭਾਰੀ ਰਹੇ ਦਾਹ ਕੈਸੇ। ਨਹੀ ਰੀਤ ਸਾਰੀ ਹੁਵੈ ਪਾਸ ਜੋਰੇ। ਜਿਤੀ ਹੋਯ ਕੀਜੈ ਮਿਟੈ ਦਾਹ ਤੋਰੇ॥ ੧੭੪॥

ਜਬ ਇਸਤਰਾਂ ਦੇ ਸਬਾਨ ਪਰ ਜਾਕਰ ਕ੍ਰੀੜਾ ਕਰੇ। ਤਬ ਬੜਾ ਭਾਰੀ ਦਾਹ ਰੋਗ ਬੀ ਕਿਸਤਰਾਂ ਰਹ ਸਕਦਾ ਹੈ ਕਿੰਤੂ ਨਾਸ ਹੋਜਾਂਦਾ ਹੈ। ਜਿਸਦੇ ਪਾਸ ਇਹ ਸਾਰੀ ਰੀਤ ਨਾ ਹੋਸਕੇ। ਓਹ ਜਿਤਨੀ ਹੋਵੇ ਕਰੇ ਫਿਰ ਦਾਹ ਮਿਟ ਜਾਂਦਾ *ਹੈ ॥ ੧੭੪ ॥ ਇਤੀ ਦਾਘ ॥

## ਅਥ ਮਦਾਤੇ ॥ ਦੋਹਰਾ ॥

ਮਦਹ ਮਦਾਤੇ ਬਮਨ ਬਕ ਨਿਜ ਪਰਕਾ ਨਹ ਗਜਾਨ।
ਹਸ ਨਚ ਰੋਵੈ ਨਿਸਾ ਜਗ ਤੌ ਉਨਮਾਦਪਛਾਨ ॥੧੭੫

ਮਦ ਕਰਕੇ ਮਤਿਆ ਹੋਇਆ ਬਮਨ ਕਰੇ ਬਕਾਬਾਦ ਕਰੇ ਆਪਣਾ ਪਰਾਯਾ ਰਜਨ ਨ ਰਹੇ। ਹੱਸੇ ਨੱਚੇ ਰੋਵੇ ਰਾਤ ਜਾਗਦਾ ਰਹੇ ਤਾਂ ਇਸਨੂੰ ਮਦਾਤੇ ਰੋਗ ਆਖਦੇ ਹਨ ॥ ੧੭੫ ॥

## ਮਦਾਤੇ ਪ੍ਰਤੀਕਾਰ ॥ ਦੋਹਰਾ ॥

ਦੀਪਨ ਸੌਂਚਰ ਹਿੰਗ ਸੁੰਢ ਚਬਕ ਬਿਜੌਰਾ ਆਨ।
ਚੂਰਨਮਦ ਕੇ ਸੰਗ ਭਖ ਰੋਗ ਮਦਾਤੇ ਹਾਨ ॥੧੭੬ ॥

ਅਜਵਾਇਨ ਸੌਂਚਰਨਿਮਕ ਹਿੰਙ ਸੁੰਢ ਚਬਕ ਚਕੋਧਰਾ। ਇਹਚੂਰਨ ਸ਼ਰਾਬ ਦੇ ਨਾਲ ਖਾਵੇ ਤਾਂ ਮਦਾਤਯ ਰੋਗ ਜਾਵੇ ॥ ੧੭੬ ॥

ਪੁਨਾ॥ ਗੁੜ ਪੇਠੇਰਸ ਸੰਗ ਭਖ ਵਾ ਪੈ ਸਿਤਾਪਿਵਾਯ।
ਕਿੰਬਾ ਭਖ ਮਧ ਤੀਨਫਲ ਰੋਗ ਮਦਾਤੇ ਜਾਯ॥੧੭੭

ਗੁੜ ਪੇਠੇਦੇ ਰਸ ਨਾਲ ਖਾਵੇ ਵਾ ਰੋਕਾ ਦੂਧ ਮਿਸਰੀ ਮਿਲਾਕੇਪੀਵੇ। ਯਾ ਤ੍ਰਿਫਲਾ ਸ਼ਹਤ ਨਾਲ ਖਾਵੇ ਤਾਂ ਮਦਾਤਯ ਰੋਗ ਜਾਵੇ॥ ੧੭੭ ॥

## ਅਥ ਉਨਮਾਦ ਪ੍ਰਤੀਕਾਰ ॥ ਗੀਤਕਾ ॥

ਲੈ ਤੀਨਫਲਸਰਸੋਂ ਸਰੀਹੰ ਮਾਲਕੰਗਨਿ ਦੋ ਨਿਸਾ।
ਦਿਵਦਾਰ ਤ੍ਰਿਕੁਟਾ ਬਚਮਜੀਠੈ ਤ੍ਰਿਵੀਰਾਮਠਕੇ ਬਸਾ।
ਪੂਨ ਗਹੇ ਹਾਲੋਂ ਔ ਕਰੰਜਕ ਛਾਂਗ ਮੂਤਹਿ ਪੀਸਿਯੋ।

*ਇਹ ਭਾਈ ਹੋਰਾਂ ਸਰਕਾਰੀ ਠਾਟ ਦੇਖਕੇ ਕਹਿਆ ਹੈ ॥

**ਤਿਸ ਪਾਨ ਤੇ ਉਨਮਾਦ ਨਾਸੇ ਭੂਤਆਦਿ ਜੁਦੀਸਿਯੋ।**

ਤ੍ਰਿਫਲਾ ਸਰਸੋਂ ਸਰੀਂਹਦੀ ਕੁੰਮਲੀ ਮਾਲਕੰਙਣੀ ਦੋਨੋਂ ਹਲਦੀਆਂ। ਦੇਵਦਾਰ ਤ੍ਰਿਕੁਟਾ ਵਚ ਮਜੀਠ ਤ੍ਰਿਵੀ ਅਰ ਹਿੰਙਪਾਵੇ। ਹਾਲੋਂ ਮੀਚਕਾ ਅਰ ਬਕਰੀ ਦੇ ਮੂਤ੍ਰ ਵਿਚ ਪੀਸੇ। ਫਿਰ ਤਿਸਨੂੰਪੀਵੇ ਤਾਂ ਉਨਮਾਦ ਰੋਗ ਅਰ ਭੂਤ ਉਨਮਾਦ ਆਦਿ ਸਭ ਨਾਸ ਹੋਵੇ ॥ ੧੭੮ ॥

**ਤਿਲਕ॥ਤਹਿ ਮੂਤ ਰਾਸਭਕ੍ਰਿਸ਼ਨ ਕਾ ਮ੍ਰਿਤ ਪੀਸ ਤਾਂ ਚਕ ਚੂੰਧਰੀ। ਕਰ ਤਿਲਕ ਮਾਥੇ ਵੈਦ ਤੂੰ ਪਿਖ ਭੂਤ ਭਾਗੇ ਧੂੰਧਰੀ। ਵਾ ਲਿੰਗ ਰਾਸਭ ਮੂਤ ਨਰ ਮੈ ਘਸੀ ਘ੍ਰਿਤ ਸੁ ਨਾਸ ਦੈ। ਉਨਮਾਦ ਰਾਖਸ ਭੂਤ ਤਜ ਅਰ ਅਪਸ ਮਾਰ ਬਿਨਾਸ ਦੈ ॥੧੭੯॥ ਇਤਿ ਉਨਮਾਦ॥**

ਕਾਲੇ ਗਧੇ ਦਾ ਮੂਤ੍ਰ ਮੂਈ ਹੋਈ ਚਕਚੂੰਦਰ ਉਸਨਾਲ ਪੀਸੇ। ਫਿਰ ਤਿਸਦਾ ਮਥੇ ਪਰ ਤਿਲਕ ਕਰੇ ਤਿਸਨੂੰ ਵੇਖਕੇ ਭੂਤ ਸ਼ੀਘ੍ਰ ਹੀ ਭਜ ਜਾਂਦਾ ਹੈ। ਯਾਂ ਗਧੇ ਦਾ ਲਿੰਗ ਆਦਮੀ ਦੇ ਮੂਤ੍ਰ ਵਿਚ ਘਸਕਰ ਘ੍ਰਿਤ ਮਿਲਾਕਰ ਨਸਵਾਰ ਦੇਵੇ। ਉਨਮਾਦ ਰਾਖਸ਼ਦਾ ਨਾਸ਼ ਹੋਵੇ ਅਤੇ ਭੂਤ ਚਮੜਿਆ ਹੋਇਆਬੀ ਤਿਆਗ ਜਾਵੇ ਅਰ ਮ੍ਰਿਗੀ ਰੋਗ ਬੀ ਨਾਸ ਕਰੇ ॥ ੧੭੯ ॥

## ਅਥ ਮ੍ਰਿਗੀ ਲੱਛਨ ॥ ਦੋਹਰਾ ॥

**ਨਿਕਸ ਫੇਨ ਮੁਖ ਕੰਪ ਤਨ ਸਿੰਮ੍ਰਿਤਿ ਬੁਧਿ ਬਿਨਾਸ।**
**ਮੂਰਛਹ੍ਵੈ ਨਰ ਗਿਰਤਧਰ ਮ੍ਰਿਗੀਰੋਗ ਕਹਤਾਸ੧੮੦**

ਮੂੰਹੋਂ ਝੱਗ ਨਿਕਲੇ ਸਰੀਰ ਕੰਬੇ ਸਿੰਮ੍ਰਿਤੀ ਅਤੇ ਬੁਧੀਦਾ ਨਾਸਹੋਵੇ। ਮੂਰਛਾ ਹੋਕੇ ਪ੍ਰਿਥਵੀ ਪਰ ਡਿਗਪਵੇ ਇਸਨੂੰ ਮ੍ਰਿਗੀ ਰੋਗ ਆਖਦੇ ਹਨ॥੧੮੦

## ਪ੍ਰਤੀਕਾਰ ॥ ਨਰਾਜ ॥

**ਕੁੜਾ ਹਰੀੜ ਭਾਰਤੀ ਕਚੂਰ ਮੇਘ ਆਨਿਯੋਮਹੌਖਧੀ ਚਿਰਾਯਤਾ ਸਰੀਂਹ ਮੂਲ ਮਾਨਿਯੇ। ਬਚਾਰੁ ਦੇਵਦਾਰ ਲੈ ਬਿਚਾਰ ਰਾਤ ਦਾਰਕੋ। ਕਨਾ ਜੁ ਮੂਰ ਮੇਲ ਕ੍ਵਾਥਦੈ**

## ਮ੍ਰਿਗੀ ਨਿਵਾਰਕੋ ॥ ੧੯੧

ਕੁੜਾਸੱਕ ਹਰੜ ਬ੍ਰਹਮੀ ਕਚੂਰ ਮੋਥਾ । ਸੁੰਢ ਚਿਰਾਯਤਾ ਸ਼ਰੀਂਹਦੀ ਜੜ । ਵਰਚ ਦੇਵਦਾਰ ਦਾਰਹਲਦੀ । ਪਿਪਲਾਮੂਲ ਮਿਲਾਕਰ ਕਾੜ੍ਹਾ ਕਰ ਪਿਲਾਵੇ ਤਾਂ ਮ੍ਰਿਗੀ ਜਾਵੇ ॥ ੧੯੧ ॥

ਪੁਨਃ॥ ਤ੍ਰਿਕੇਫਲਾਰੁ ਸੇਂਧਵਾ ਕਰੰਜ ਬੀਜ ਕੀ ਗਿਰੀ। ਕਟੈਂ ਭਰੈਂ ਸਰੋਂ ਸੁਪੈਦ ਹਿੰਗ ਮਰਚ ਭੀ ਕਰੀ। ਬਚੈ ਰ ਲਾਯ ਨਿੰਮ ਬੀਜਮੂਤ ਗੋ ਗੁਟੀਕਰੋ। ਸੁਕਾਯ ਛਾਯ ਖਾਯ ਏਕ ਰੋਗ ਜੋ ਮ੍ਰਿਗੀ ਹਰੋ ॥ ੧੯੨ ॥

ਤ੍ਰਿਫਲਾ ਸੇਂਧਾ ਨਿਮਕ ਮੀਚਕੇ ਦੇ ਬੀਜ ਦੀ ਗਿਰੀ । ਕੌੜ ਭੜਿੰਗੀ ਸੇਂ ਸਿਦਸੋਂ ਹਿੰਙ ਮਿਰਚ । ਵਚ ਨਿੰਮਦੇ ਬੀਜਮਿਲਾਕਰ ਗਊਮੂਤਨਾਲ ਗੋਲੀ ਕਰੇ । ਛਾਵੇਂ ਸੁਕਾਕਰ ਇਕ ਗੋਲੀ ਖਾਵੇ ਤਾਂ ਮਿਰਗੀ ਰੋਗ ਜਾਵੇ॥ ੧੯੨ ॥

ਨਸਜ ॥ ਸਮੁੰਦਫੇਨ ਆਨਕੈ ਸਮੁੰਦ ਸੋਖ ਪੇਖੀਏ। ਸਮੁੰਦ ਫੂਲ ਪੂਤਲੈ ਕਪੂਰ ਨਸਜ ਘੋਖੀਏ। ਕਿ ਲੈ ਸਮੁੰਦਫੂਲ ਪੂਤ ਮੇਲਿ ਮਾਖਿ ਧਾਵਨੀ। ਦਿਵਾਯ ਨਾਸ ਤਾਂ ਸਮੈ ਮ੍ਰਿਗੀ ਉਪਾਧ ਘਾਵਨੀ ॥ ੧੯੩ ॥

ਸਮੁੰਦ੍ਰਝਗ ਸਮੁੰਦ੍ਰਸੋਖ । ਸਮੁੰਦ੍ਰ ਫਲ ਦੀ ਗਿਰੀ ਮੁਸ਼ਕਕਪੂਰ ਮਿਲਾਕਰ ਨਸਵਾਰ ਦੇਵੇ । ਯਾ ਸਮੁੰਦ੍ਰ ਫਲ ਦੀ ਗਿਰੀ ਸ਼ਹਤ ਅਰ ਕੰਙਿਆਰੀ ਮਿਲਾਕਰ । ਤਿਸ ਵਕਤ ਨਸਵਾਰ ਦੇਵੇ ਤਾਂ ਮਿਰਗੀ ਜਾਵੇ ॥ ੧੯੩ ॥

ਪੁਨਾ ॥ ਚਲੀਸ ਰੋਜ ਬੋਹਰੇ ਟਿਕਾ ਸੁਪੈਦ ਮਰਚ ਕੋ। ਪੁਨਾ ਨਿਕਾਲ ਨਾਸ ਦੈ ਮ੍ਰਿਗੀ ਹਤੋ ਨ ਖਰਚ ਕੋ। ਕਿਟਿੱਡਆਕਕੋ ਮਗਾਯ ਤਾਸਖਾਕਕੀਜਿਯੋਦਿਲਾਯ ਨਾਸ ਤਾਸਕੀ ਮ੍ਰਿਗੀ ਬਿਨਾਸ ਦੀਜਿਯੇ ॥ ੧੯੪ ॥

ਚਿੱਟੀਆਂ ਮ੍ਰਿਚਾਂ ੪੦ ਦਿਨ ਬੋਹਰ ਡੰਡੇਵਿਚ ਉੱਕਰਕੇ ਪਾਰੱਖੇ । ਫਿਰ ਕੱਢਕੇ ਪੀਸ ਨਸਵਾਰ ਦੇਵੇ ਮ੍ਰਿਗੀ ਨਾਸ ਹੋਵੇ ਤੇ ਖਰਚ ਬੀ ਕੁਛਨਹੀਂ । ਯਾਂ

ਅੱਕਦਾ ਟਿੱਡਾ ਮੰਗਾਕਰ ਉਸਦੀ ਸੁਆਹ ਕਰਲਵੇ। ਉਸਦੀ ਨਸਵਾਰ ਦੇਵੇ ਤਾਂ ਮ੍ਰਿਗੀ ਜਾਵੇ ॥ ੧੯੪ ॥

ਪੁਨਾ ਦੋਹਰਾ॥ਗਜਮੂਤ੍ਰਸੋਂ ਦੀਜਿਯੇ ਤੂਕਕੀਕਰਕੀ ਨਾਸ। ਵਾ ਕੈਂਧ੍ਯਾ ਘਸ ਨਾਸ ਦੈ ਰੋਗ ਮ੍ਰਿਗੀ ਸਭਨਾਸ॥੧੯੫

ਹਾਥੀ ਦੇ ਪੇਸ਼ਾਬਨਾਲ ਕਿਕਰਦੀ ਛਿਲਦੀ ਨਸਵਾਰਦੇਵੇ। ਜਾਂ ਕੈਂਧ੍ਯਾ ਘਸਾ ਕਰ ਨਸਵਾਰ ਦੇਵੇ ਤਾਂ ਭੀ ਮ੍ਰਿਗੀ ਜਾਵੇ ॥ ੧੯੫ ॥ ਇਤੀ ਮ੍ਰਿਗੀ ॥

## ਅਥ ਬਾਤ ਲੱਛਨ ॥ ਦੋਹਰਾ ॥

ਸੀਸ ਪਾਂਵ ਤੇ ਆਦ ਲੈ ਸਰਬ ਅੰਗ ਦੁਖ ਪੀਰ। ਬਹੁਤ ਰੰਗ ਹੈਂ ਬਾਤ ਕੇ ਭੇਦ ਚੁਰਾਸੀ ਧੀਰ ॥ ੧੯੬

ਸਿਰ ਪੈਰ ਤੋਂ ਆਦਿ ਲੈਕੇ ਸਭ ਅੰਗ ਦੁਖਨੇ ਅਤੇ ਪੀੜਾ ਹੋਣੀ। ਸੋ ਇਹ ਬਾਤ ਰੋਗ ੮੪ ਪ੍ਰਕਾਰਦਾ ਕਿਹਾ ਜਾਂਦਾ ਹੈ ॥ ੧੯੬ ॥

ਸਰਬ ਬਾਤਕਾ ਮੂਲਲਖ ਦਸ ਪ੍ਰਕਾਰ ਕੀ ਪੌਨ। ਤਾਂਕੇ ਨਾਮ ਬਖਾਨ ਹੌਂ ਕਹਤ ਰਿਖੀ ਮੁਨਿ ਜੌਨ॥ ੧੯੭॥

ਵਾਯੂ ਦੀ ਸਭ ਪ੍ਰਕਾਰਦੀ ਬਿਆਧੀ ਦਾ ਮੂਲ ਦਸ ਪ੍ਰਕਾਰ ਦੀ ਪੌਣਹੈ। ਤਿਸਦੇ ਜੋ ਰਿਖੀਸ੍ਵਰਾਂ ਨੇ ਨਾਮ ਕਹੇ ਹੈਂ ਸੋ ਸੁਨਿਯੇ ॥ ੧੯੭ ॥

ਪਾਨ ਅਪਾਨ ਬਿਆਨਹੈ ਔਰ ਉਦਾਨ ਸਮਾਨ।ਕੂਰਮ ਕਿਰਕਲ ਦੇਵਦਤ ਨਾਗ ਧਨੰਜੈ ਜਾਨ ॥ ੧੯੮ ॥

ਪਾਨ ੧ ਅਪਾਨ ੨ ਬਿਆਨ ੩ ਉਦਾਨ ੪ ਸਮਾਨ ੫। ਕੂਰਮ ੬ ਕ੍ਰਿਕਲ ੭ ਦੇਵਦਤ ੮ ਨਾਗ੯ ਧਨੰਜੈ ੧੦ ॥ ੧੯੮ ॥

## ਅਸਥਾਨ ॥ ਕਬਿਤ ॥

ਰਿਦੇ ਮਾਹਿ ਪਾਨ ਗੁਦ ਮੰਡਲ ਅਪਾਨ ਜਾਨ ਨਾਭ ਮੈ ਸਮਾਨ ਕੰਠਸਮਝੋ ਉਦਾਨਕੋ।ਸੀਤਲ ਬਖਾਨਬਯਾਨ ਬਸੀ ਸਭ ਅੰਗ ਮਾਝ ਨਾਗ ਉਦਗਾਰ ਕੂਰ ਖੋਲੈਪਲ

ਕਾਨ ਕੋ। ਕ੍ਰਿਕਲ ਛੁਧਾ ਕੋ ਕਰੈ ਯਾਹੀ ਕਰ ਹੀਆ ਜਰੈ ਦੇਵਦਤ ਜੋਊ ਸੋਊ ਲੇਤ ਹੈ ਜਭਾਨਕੋ। ਮੂਏ ਹੂਏ ਪਾਛੈ ਜੋਤ ਹੋਤ ਹੈ ਧਨੰਜੈ ਆਛੈ ਆਤਮਾ ਸਭੂ ਤੇ ਪਰੈ ਜਾਨੈ ਬੁਧਿਵਾਨ ਕੋ॥ ੧੮੯॥

ਹ੍ਰਿਦੇ ਵਿਚ ਪ੍ਰਾਣ, ਗੁਦਾ ਵਿਚ ਅਪਾਨ, ਨਾਭੀ ਵਿਚ ਸਮਾਨ, ਕੰਠ ਸਥਾਨ ਉਦਾਨ। ਤੇ ਸਭ ਅੰਗਾਂ ਵਿਚ ਬਜਾਨ ਪਵਨ ਬਸਦੀ ਹੈ, ਨਾਗ ਪਵਨ ਡਕਾਰ ਲਿਆਉਂਦੀ ਹੈ, ਕੂਰਮ ਨੇਤ੍ਰਾਂ ਦੀਆਂ ਪਲਕਾਂ ਖੋਲਦੀ ਹੈ। ਕ੍ਰਿਕਲ ਭੁਖ ਲਗਾਉਂਦੀ ਹੈ ਇਸੇ ਕਰਕੇ ਹਿਰਦਾ ਜਲਦਾ ਹੈ ਧਨੰਜੈ ਉਬਾਸੀਆਂ ਲਿਆਉਂਦੀ ਹੈ। ਮੁਰਦੇ ਦੀ ਦੇਹ ਆਦਿ ਵਿਚ ਜੋਤੀ ਤੇ ਦੇਹਦਾ ਫੁਲੇਣਾ ਇਹ ਧਨੰਜੈ ਹੀ ਕਰਦੀ ਹੈ ਇਨ੍ਹਾਂ ਸਭਨਾਂ ਤੇ ਪਰੇ ਆਤਮਾ ਦਾ ਨਿਵਾਸ ਹੈ ਇਸ ਬਾਤ ਨੂੰ ਕੋਈ ਬੁਧੀਵਾਨ ਹੀ ਜਾਨ ਸਕਦਾ ਹੈ॥ ੧੮੯॥

## ਸਰਬ ਬਾਤ ਕੋ ਪ੍ਰਤੀਕਾਰ॥ ਰਿਦੰਗਮ ਛੰਦ॥

ਰਹਸਨ ਅਸਗੰਧਾ ਉੱਗਰ ਗੰਧਾ ਬਰਚ ਬਿਧਾਰਾ ਚਿਤ੍ਰਕਮੇਲ। ਅਜਵਾਨ ਬਿੜੰਗੀ ਤ੍ਰਿਵੀ ਭਿੜੰਗੀ ਕਕੜ ਸ੍ਰਿੰਗਿ ਸਭਾਲੂ ਭੇਲ। ਗਹ ਸੁੰਠਿ ਸਤਾਵਰ ਅਕਰਕਰਾ ਵਰ ਮਾਲਕੰਗਨੀ ਕੁੱਠ ਮਿਲਾਯ। ਪੁਨ ਸੋਂਏ ਪੀਪਰ ਮੂਲ ਜੁ ਪੀਪਰ ਕੌਂਚ ਬੀਜ ਕਾਯਾਫਲ ਪਾਯ॥੧੯੦

ਰਾਸਨਾ ਅਸਗੰਧ ਹਿੰਙ ਵਚ ਵਿਧਾਰਾ ਚਿਤ੍ਰਾ। ਅਜਵਾਇਨ ਬਾਇ ਬੜਿੰਗ ਤ੍ਰਿਵੀ ਭੜਿੰਗੀ ਕਕੜਸਿੰਙੀ ਸੰਭਾਲੂ। ਸੁੰਢ ਸਤਾਵਰ ਅਕਰਕਰਾ ਮਾਲਕੰਙਣੀ ਕੁਠ। ਸੋਏ ਪਿਪਲਾਮੂਲ ਕੌਂਚਬੀਜ ਕਾਇਫਲ॥ ੧੯੦॥

ਅਰ ਧਾਵਨ ਲੌਜੀ ਮੇਦ ਕਲੌਂਜੀ ਦਿੱਬਕ ਤਮੇਸੂਰ ਤੇਜ ਬਲਾਹਿ। ਸਭ ਸਮ ਪਿਸਵਾਵੈ ਚੀਰ ਛਨਾਵੈ ਡਾਰ ਪੁਰਾਣਾ ਗੁੜ [illegible]। ਇਕ ਟੈਕ [illegible] ਧੂਪ

ਸੁਕਾਕਰ ਏਕ ਪ੍ਰਾਤ ਇਕ ਜਾਤਹਿ ਖਾਯ। ਹਤ ਬਾਤ ਚੁਰਾਸੀ ਸੂਲ ਬਿਨਾਸੀ ਔਰ ਰੋਗ ਸਭ ਤਨਕੇ ਘਾਯ॥

ਕੰਡਿਆਰੀ ਮੇਦਾ ਮਹਾਮੇਦਾ (ਪ੍ਰਸਿਧ ਸਫੈਦ ਬ੍ਰਾਹਮਣ ਤੇ ਸੁਰਖ ਬ੍ਰਾਹਮਣ) ।ਮ੍ਰਤਤਾਂਬਾ, ਤੇਜਬਲ। ਸਭ ਸਮ ਪੀਸ ਕੱਪੜ ਛਾਨ ਕਰੇ ਚੂਨਾ ਪੁਰਾਣਾ ਗੁੜ ਮਿਲਾਕਰ। ਇਕ ਟੰਕ ਦੀ ਗੋਲੀ ਕਰੇ ਧੁੱਪੇ ਸੁਕਾਕਰ ਇਕ ਪ੍ਰਾਤਾ ਅਤੇ ਇਕ ਰਾਤ ਨੂੰ ਖਾਵੇ। ਇਹ ਚੌਰਾਸੀਹ ਪ੍ਰਕਾਰ ਦੀ ਵਾਯੂ ਦਾ ਨਾਸ ਕਰੇ ਅਤੇ ਸੂਲ ਹੋਰ ਬਾਤਜੰਨ ਸਰੀਰ ਦੇ ਸਭ ਰੋਗ ਮਾਤ੍ਰਦੀ ਨਾਸਕਰੇ॥੧੯੧

ਪੁਨਾ॥ ਚਬ ਚਿਤ੍ਰਕ ਸੁੰਠੀ ਬਲਜਾ ਗੁੰਠੀ ਪੀਪਰਮੂਲ ਕਲੌਂਜੀ ਸੱਟ। ਰਿਪ ਕੀਟ ਜਵਾਨੀ ਪੀਪਰ ਜਾਨੀ ਅਕਰਕਰਾ ਗੁਟਿ ਗੁੜ ਸੋ ਠੱਟ। ਕਰ ਵਜਨ ਜੁ ਟੰਕਾ ਖਾਯ ਨਿਸੰਕਾ ਬਾਤ ਚੌਰਾਸੀ ਛਿਨਮੈ ਕੱਟ। ਕ੍ਰਿਮ ਪੇਟ ਮਿਟਾਵੈ ਸੂਲ ਘਟਾਵੈ ਔਰ ਰੋਗ ਹਤ ਸੁਖ ਦੈ ਝੱਟ॥ ੧੯੨॥

ਚੱਬ ਚਿਤ੍ਰਾ ਸੁੰਢ ਅਸਗੰਧ ਪਿਪਲਾਮੂਲ ਕਲੌਂਜੀ। ਬਾਇਬੜ੍ਹੰਗ ਅਜਵਾਇਨ ਮਘ ਅਕਰਕਰਾ ਪੀਸਕਰ ਗੁੜਨ ਲ ਗੋਲੀ ਕਰੇ। ਇਕ ਟੰਕ ਦੀ ਗੋਲੀ ਕਰਕੇ ਖਾਵੇ ਚੌਰਾਸੀ ਪ੍ਰਕਾਰ ਦੀ ਵਾਯੂ ਕੋ ਛਿਨ ਮਾਤ੍ਰ ਮੈਂ ਨਾਸ ਕਰੇ। ਪੇਟ ਦੇ ਕ੍ਰਿਮ ਅਰ ਸੂਲ ਹੋਰ ਬੀ ਪੇਟ ਦੇ ਤਥਾ ਸਰੀਰ ਦੇ ਸਭ ਰੋਗਾਂ ਨੂੰ ਕੱਟ ਦੇਵੇ ਹੈ॥ ੧ ੨॥

ਪੁਨਾ॥ ਕੂੰਮਲ ਸੰਭਾਲੂ ਦੋ ਪਲ ਭਾਲੂ ਲੌਂਗ ਏਕਪਲ ਤਾਂ ਮੈ ਘੱਤ। ਕਰ ਗੋਲੀ ਨੀਕੀ ਪਾਂਚ ਰਤੀ ਕੀ ਖਾਤ ਬਾਤ ਮਿਟ ਬਾਤ ਜੁ ਸੱਤ। ਵਾ ਤ੍ਰੈਕੁਟ ਚਿੱਤਾ ਰਜਨੀ ਮਿੱਤਾ ਦੇਵਦਾਰ ਬਚ ਜੀਰਾ ਜਾਨ। ਸਫ ਲੂਨ ਜੁ ਤੀਨੈ ਚੂਰਨ ਕੀਨੈ ਨੀਰੋਸਨ ਤੇ ਬਾਤ ਪਲਾਨ॥ ੧੯੩॥

ਸੰਭਾਲੂ ਦੀਆਂ ਕੂੰਮਲਾਂ ੨ ਪਲ ਲੌਂਗ ੧ ਪਲ। ਪੰਜ ਰੱਤੀ ਦੀ ਗੋਲੀ

ਕਰਕੇ ਖਾਣੇ ਨਾਲ ਵਾਜੂ ਜਾਵੇ ਇਹ ਗਲ ਸੱਚੀ ਹੈ । ਯਾ ਤ੍ਰਿਕੁਟਾ ਤ੍ਰਿਫਲਾ ਹਲਦੀ ਦੇਵਦਾਰ ਵਚ ਜੀਰਾ । ਸੌਂਫ ਤਿੰਨੇ ਨਿਮਕ ਚੂਰਨ ਕਰਕੇ ਤਤੇ ਜਲ ਨਾਲ ਖਾਵੇ ਤਾਂ ਚੌਰਾਸੀਹ ਪ੍ਰਕਾਰ ਦੀ ਬਾਤ ਬਜਾਧੀ ਮਿਟੇ ਹੈ ॥ ੧੯੩ ॥

## ਪੁਨਾ ਯੋਗ ਰਾਜ ਗੁੱਗਲ ॥

ਲੈ ਸੂੰਠਿ ਇਕੂਨੀ ਪੀਪਰ ਦੂਨੀ ਪੀਪਰਮੂਲ ਤਾਹਿ ਸਮ ਲੱਖ । ਅਜਵਾਯਨ ਹਿੰਗੀ ਵਾਯ ਵੜਿੰਗੀ ਦੋ ਜੀਰੇ ਸਰਸੋਂ ਬਚ ਅੱਖ । ਜਵ ਕੌਸਕ ਕਟੂਕੀ ਬਿਖਾ ਜੁ ਪਟ ਕੀ ਘੋੜ ਸੂੰਖਿ ਸੰਭਾਲੂ ਭਿੱਲ । ਗਹ ਤਾਰ ਭੜਿੰਗੀ ਪਾਠਾ ਮੰਗੀ ਪੁਨਾ ਮੂਰਬਾ ਭੀ ਬਿਚ ਮਿੱਲ ॥ ੧੯੪ ॥

ਸੂੰਢ ੧ ਭਾਗ ਮਘ ੨ ਭਾਗ ਪਿਪਲਾਮੂਲ ੨ ਭਾਗ । ਅਜਵਾਇਨ ਹਿੰਙ ਬਾਇਬੜਿੰਗ ਦੋਨੋ ਜੀਰੇ ਚਿੱਟੀ ਸਰਸੋਂ ਵਚ ਬਹੇੜਾ । ਇੰਦ੍ਰ ਜੌਂ ਕੌੜ ਪਤੀਸ ਪਲਾਹਜੜੀ ਸੰਭਾਲੂ । ਭੜਿੰਗੀ ਪਾਠਾ(ਬਹਿਕੜ)ਮੋੜਿਫੰ ਪਤ੍ਰ॥੧੯੪

ਯਹ ਸਭ ਸਮ ਦਾਰੂ ਬੈਦ ਬਿਚਾਰੂ ਤੀਨ ਫਲਾ ਤੋਲੇ ਚਾਲੀਸ । ਸਭਕੇ ਸਮ ਗੁੱਗਲ ਭੇਵ ਰਖੁੱਗਲ ਗੋਮੂਤਰ ਮੈ ਛਾਨਮਿਲੀਸ । ਪੁਨਨਾਲ ਵਦਾਨੈ ਕੂਟੋ ਤਾਨੈ ਸਵਾ ਲੱਖ ਗਿਨ ਮਾਰੇ ਸੱਟ । ਗੁਟਕਾ ਇਕ ਟੰਕਾ ਖਾਵ ਨਿਸੰਕਾ ਅਨੂਪਾਨ ਸੋਂ ਸਭ ਰੁਜ ਕੱਟ ॥ ੧੯੫ ॥

ਇਹ ਸਭ ਸਮਾਨ ਭਾਗ ਅਰਥਾਤ ਤੋਲਾ ਤੋਲਾ ਸਭ ਚੀਜ਼ਾਂ ਲਵੇ ਤ੍ਰਿਫਲਾ ੪੦ ਤੋਲੇ ਮਿਲਾਵੇ । ਸਭ ਚੀਜ਼ਾਂ ਦੇ ਸਮਾਨ ਗੁਗਲ ਗੋਮੂਤ੍ਰ ਵਿਚ ਭੇਉਂ ਛਡੇ ਗਲ ਜਾਵੇ ਤਾਂ ਛਾਣਕੇ ਮਿਲਾ ਲਵੇ । ਫਿਰ ਵਦਾਣ ਨਾਲ ਕੁੱਟੇ ਅਤੇ ਸਵਾ ਲਖ ਸੱਟ ਗਿਣਕੇ ਮਾਰੇ । ਫਿਰ ਇਕ ਟੰਕ ਦੀ ਗੋਲੀ ਕਰਕੇ ਨਿਸ਼ੰਕ ਹੋਕਰ ਖਾਵੇ ਅਨੁਪਾਨ ਨਾਲ ਸਭ ਰੋਗਾਂ ਨੂੰ ਨਾਸ ਕਰੇ ॥ ੧੯੫ ॥

## ਗੰਠੀਆ ਬਾਤ ਕੋ ਗੋਲੀ

ਸੁਧ ਕੁਚਲੇ ਆਨੋ ਮਿੱਠਾ ਠਾਨੋ ਅਸਗੰਧ ਕੋ ਕਰੋ

ਇਕੱਠ। ਦਿਵਫੂਲ ਮਿਲਾਈ ਚਿਤ੍ਰਾ ਦਾਈ ਮਰਚ ਮੁਸੱਬਰ ਭੀ ਬਿਚ ਮੱਠ। ਖਰਲੇ ਰਸ ਆਦੈ ਗੁਟੀ ਕਰਾ ਦੈ ਉਭੈ ਗੁੰਜ ਭਰ ਵਜਨ ਮਿਲੱਠ। ਜਲਸੋਂ ਜਬ ਖਾਵੈ ਰੋਗਨਾਵਾਵੈਗੱਠ ਬਾਤ ਇਕਖਿਨਮੈਨੱਠ॥੧੯੬

ਸੋਧੇ ਕੁਚਲੇ ਸੋਧਾ ਮਿਠਾਤੇਲੀਆ ਅ॥ ਗੰਧ। ਲੌਂਗ ਚਿਤ੍ਰਾ ਮ੍ਰਿਚਾਂ ਏ-ਲੂਆ। ਅਦ੍ਰਕ ਦੇ ਰਸ ਨਾਲ ਖਰਲ ਕਰੇ ਫਿਰ ਦੋ ਰੱਤੀ ਦੀ ਗੋਲੀ ਕਰੇ। ਜਲ ਨਾਲ ਖਾਵੇ ਤਾਂ ਬਾਤ ਗੰਠੀਆ ਛਿਨ ਮਾਤ੍ਰ ਵਿਚ ਨਾਸ ਹੋਵੇ ॥ ੧੯੬ ॥

ਪੁਨਃਦੋਃ ॥ ਸੁੰਡੀ ਏਰੰਡ ਪੀਪਰੀ ਨਿਸਾ ਮੁਸੱਬਰਖੋਜ॥ ਤੇਲ ਇਰਿੰਡਮਿਲਾਇਕਰ ਤਾਇ ਗੰਠ ਲਿਪ ਰੋਜ ॥

ਹਾਥੀ ਸੁੰਡੀ ਇਰੰਡ ਦੇ ਬੀਜ ਮਘ ਹਲਦੀ ਏਲੂਆ। ਅਰ ਇਰੰਡਦਾ ਤੇਲ ਗਰਮ ਕਰਕੇ ਗੰਢਾਂ ਪਰ ਲਪ ਕਰੇ ॥ ੧੯੭ ।

ਪੁਨਾ-ਮਿਸ੍ਰ ਤੇਲ ਕੋ ਉਸਨ ਕਰ ਮਲੋ ਪੌਨਬਲਜਾਹ॥ ਸਰਬ ਬਾਤਕੇ ਗਰਬਕੋ ਘਾਤ ਕਰੇ ਪਲਮਾਂਹਿ॥੧੯੮

ਮਿਠਾ ਤੇਲ ਗਰਮ ਕਰਕੇ ਜਿਸ ਜਗਾ ਵਾਯੂ ਦੀ ਦਰਦ ਮਾਲੂਮ ਹੋਵੇ ਓਥੇ ਮਲੇ। ਇਹ ਸਬ ਤਰਾਂ ਦੀ ਵਾਯੂਨੂੰ ਪਲ ਵਿਚ ਨਾਸ ਕਰ ਦੇਵੇ ॥੧੯੮

ਪੁਨਾ-ਸਰ ਸਿਰਸਾਹੀ ਗੰਧ ਹੈ ਪੰਚ ਬਿਧਾਰਾ ਲੀਨ। ਦੂਧ ਸੰਗ ਪਿਵ ਕੂਟਕੇ ਸੰਧਬਾਤ ਹੈ ਲੀਨ ॥ ੧੯੯ ॥

ਪੰਜ ਸਰਸਾਹੀ ਗੰਧਕ ਯਾ ਸੁਹਾਵਨਾ ਤੇ ਪੰਜ ਸਰਸਾਹੀਆਂ ਹੀ ਵਿਧਾਰਾ ਲਵੇ। ਕੁੱਟਕੇ ਦੁਧ ਨਾਲ ਪੀਵੇ ਗੰਠੀਆ ਬਾਤ ਜਾਵੇ ॥ ੧੯੯ ॥

## ਗੰਘਨ ॥

ਕਨਾਂ ਪਤੀਸਰੁ ਮੂਸਲੀ ਸੁੰਠਿ ਸਿੰਘਾੜੇ ਗੂੰਦ। ਬਿਲਜ ਸਿਤਾ ਘ੍ਰਿਤ ਸੰਗ ਚਟ ਪੰਚ ਟੰਕ ਦੁਖ ਮੂੰਦ॥ ੨੦੦॥

ਮਘ ਪਤੀਸ ਮੂਸਲੀ ਸੁੰਢ ਸਿੰਘਾੜੇ ਬਿਲਗਿਰੀ। ਮਿਸਰੀ ਘ੍ਰਿਤ ਮਿਲਾਕਰ ਪੰਜਟੰਕ ਚੱਟੇ ਤਾਂ ਗੰਘਨ ਬਾਤ ਮਿਟੇ ॥ ੨੦੦ ॥

ਪੁਨਾ-ਨਾਗਰਏਰੰਡਬੀਜਗਿਰ ਕਰਖਏਕ ਇਕਬਾਸ। ਗੋਕੇ ਪੈਸੋ ਪੀਜਿਯੇ ਰੀਂਘਨ ਬਾਤ ਬਿਨਾਸ ॥੨੦੧॥

ਸੁੰਢ ਇਰੰਡ ਦੇ ਬੀਜ ਦੀ ਗਿਰੀ ਇਕ ਇਕ ਕਰਖਲਵੇ। ਗੋਕੇ ਦੁਧ ਨਾਲ ਪੀਸਕਰ ਪੀਵੇ ਤਾਂ ਰੀਂਘਨ ਵਾਯੂ ਦਾ ਨਾਸ਼ ਕਰੇ ॥ ੨੦੧ ॥

ਕਟਾ ਗੀਰ ॥ ਆਸਗੰਧ ਗਹ ਸੁੰਠ ਪੁਨ ਕੂਟਛਾਨ ਖਿਪ ਖੰਡ। ਉਸਨ ਦੂਧ ਸੋਂ ਫਾਕ ਨਿਤ ਕਟਕੀ ਪੀਰਾਖੰਡ॥

ਅਸਗੰਧ ਸੁੰਢ ਪੀਸ ਕਰ ਬਰਾਬਰ ਦੀ ਖੰਡ ਮਿਲਾਕਰ। ਗਰਮਦੁਧ ਨਾਲ ਨਿਤਾ ਪ੍ਰਤਿ ਫਕ ਤਾਂ ਲੱਕ ਦੀ ਪੀੜ ਜਾਵੇ ॥ ੨੦੨ ॥

## ਪਖਯਾਘਾਤ ਅਧਰੰਗ ॥ ਸੋਰਠਾ ॥

ਅਰਕਸਭਾਲੂ ਮਾਨ ਕਨਕ ਇਰਿੰਡਸੁਹਾਂਜਨਾਂ। ਔਰ ਬਕਾਇਨ ਜਾਨ ਬੋਹਰ ਸਭ ਕੇ ਪਾਤ ਗਹੁ ॥ ੨੦੩॥

ਅੱਕਦੇ ਪੱਤੇ ਤੇ ਸੰਭਾਲੂ ਦੇ ਪਤੇ ਧਤੂਰੇ ਦੇ ਪਤ੍ਰ ਇਰੰਡ ਦੇ ਪਤ੍ਰ ਸੁਹਾਂ ਜਨੇਦੇ ਪਤ੍ਰ। ਬਕਾਇਨ ਦੇ ਪਤ੍ਰ ਤੇ ਬਹਰ ਦੇ ਪਤ੍ਰ ਲੈਕੇ ॥ ੨੦੩ ॥

ਪਾਤ ਕੂਟ ਰਸ ਕਾਢ ਤਾਂ ਸਮ ਤਿਲਕਾ ਤੇਲ ਖਿਪ। ਅਗਨਿਧਾਰ ਤਿਹ ਕਾਢ ਅੰਗ ਮਲਤ ਅਰਧੰਗਮਿਟ।

ਸਬਨਾਂ ਪੱਤ੍ਰਾਂ ਨੂੰ ਕੁਟਕੇ ਰਸ ਕਢ ਕਰ ਤਿਸਰਸਦੇ ਸਮਾਨ ਤਿਲਾਂਦਾ ਤੇਲ ਪਾਕਰ। ਅਗਨੀ ਪਰ ਧਰਕੇ ਕਾੜ੍ਹੇ ਜਬ ਰਸ ਜਲ ਜਾਵੇ ਤੇਲ ਮਾਤ੍ਰ ਰਹ ਜਾਵੇ ਤਾਂ ਮਾਲਸ਼ ਕਰੇ ਅਧਰੰਗ ਜਾਵੇ ॥ ੨੦੪ ॥

## ਝੋਲਾ ॥ ਗੀਤਕਾ ॥

ਗਹ ਪੀਪਰੀ ਹਰਮਲ ਜਵਾਨੀ ਅਕਰਕਰ ਨਿਸ ਅਮ੍ਰਿਤਾ।ਅਸਗੰਧ ਜੋਤਕ ਮਤ ਕਲੌਂਜੀ ਲੌਂਗ ਧਾਤ੍ਰੀ ਹੂ ਕ੍ਰਿਤਾ। ਸਭ ਪੀਸ ਗੁੜ ਸੋਂ ਗੁਟੀ ਕਰ ਇਕ ਟੰਕ ਕੀ ਨਿਤ ਖਾਇ ਲੈ। ਮੁਖ ਬਜੰਗ ਕੰਪਨ ਪੀਰ ਕਟ

ਅਧਰੰਗ ਆਦਿਕ ਘਾਇ ਲੈ ॥ ੨੦੫ ॥

ਮਘ ਹਰਮਲ ਅਜਵਾਇਨ ਅਕਰਕਰਾ ਹਲਦੀ ਤੇ ਹਰੜ। ਅਸਗੰਧ ਮਾਲਕੰਗਣੀ ਕਲੌਂਜੀ ਲੌਂਗ ਆਂਵਲੇ। ਇਹ ਸਭ ਪੀਸਕਰ ਗੁੜ ਨਾਲ ਗੋਲੀ ੧ ਟੰਕਦੀ ਕਰੇ ਨਿਤ ੧ ਖਾਵੇ। ਤਾਂ ਮੂੰਹ ਦਾ ਟੇਢਾ ਹੋਜਾਣਾ (ਲਕਵਾ) ਕੰਪਨ ਵਾਤ ਲੱਕ ਦੀ ਪੀੜ ਅਰ ਅਧਰੰਗ ਆਦਿਕ ਸਭ ਰੋਗਜਾਵੇਂ॥੨੦੫

ਸਰਬ ਬਾਤੇ ਭੈਰੋ ਰਸ ॥

ਸੁਧ ਸੂਤ ਗੰਧਕ ਕੁੱਠ ਮਿਰਚਾਂ ਪੀਪਰੀ ਸਭ ਖਰਲ ਕਰ। ਰਸ ਡਾਰ ਅਦ੍ਰਕ ਬਟੀ ਕਰ ਇਕ ਚਨਕ ਕੇ ਸਮ ਵਜਨ ਧਰ। ਹਤ ਬਾਤ ਅੱਸੀ ਚਾਰ ਕੋ ਅਰ ਪਖਜ ਘਾਤੇ ਘਾਤ ਫਰ। ਯਹ ਆਪ ਭਾਖਯੋ ਹੈ ਧਨੰ ਤਰ ਨਾਮ ਰਸ ਭੈਰੋ ਉਚਰ ॥ ੨੦੬ ॥ ਇਤਿ ਬਾਤ ॥

ਸੁਧਪਾਰਾ ਸੁਧਗੰਧਕ ਕੁਠ ਮ੍ਰਿਚਾਂ ਅਰ ਮਘ ਇਹਸਭ ਖਰਲਕਰਕੇ। ਅਦ੍ਰਕਦਾ ਰਸ ਡਾਲਕੇ ਚਣੇ ਬਰਾਬਰ ਗੋਲੀਆਂ ਬਣਾ ਲਵੇ। ਖਾਵੇ ਤਾਂ ਚੌਰਾ ਸੀ ਪ੍ਰਕਾਰਦੀ ਵਾਯੂ ਅਧਰੰਗ ਆਦਿ ਸਭ ਰੋਗ ਜਾਵੇਂ। ਇਸੀ ਵਾਸਤੇ ਧਨੰਤ੍ਰ ਨੇ ਇਸ ਰਸ ਦਾ ਨਾਮ ਆਪ ਭੈਰੋਰਸ ਕਰਕੇ ਕਿਹਾ ਹੈ ॥ ੨੦੬ ॥

ਅਥ ਬਾਤ ਰਕਤ ਲੱਛਨ ॥ ਦੋਹਰਾ ॥

ਆਲਸ ਬਜਾਕੁਲ ਭੌਹਖੁਸ ਰਕਤਮੰਡਲਾਦੇਹ। ਫੁਨਸੀ ਸੁੰਨ ਸਰੀਰ ਭੋ ਬਾਤ ਰਕਤ ਦੁਖ ਦੇਹ ॥ ੨੦੭॥

ਆਲਸ ਤੇ ਬਜਾਕੁਲਤਾ ਭੌਹਾਂ ਦਾ ਖੁਸਣਾ ਸਰੀਰ ਪਰ ਲਾਲ ਲਾਲ ਖੂਨ ਦੇ ਚਕਤੇ। ਫੁੰਸੀਆਂ ਦੇਹ ਪਰ, ਅਤੇ ਦੇਹ ਸੁੰਨ ਹੋਜਾਣੀ ਇਨ੍ਹਾਂ ਨਿਸ਼ਾ ਨੀਆਂ ਨੂੰ ਬਾਤ ਰਕਤ ਆਖਦੇ ਹਨ ॥ ੨੦੭ ॥

ਪ੍ਰਤੀਕਾਰ ॥ ਤੋਟਕ ॥

ਰਜਨੀ ਬਚ ਨਿੰਮ ਮਜੀਠ ਗਹੋ। ਕਟੁਕੀ ਤ੍ਰਿਫਲਾ ਦਿਵਦਾਰ ਲਹੋ। ਖਿਪ ਇੰਦਰ ਬਾਰਨਿ ਕ੍ਵਾਥ ਕਰੋ।

ਪਿਵ ਬਾਤ ਲਹੂ ਬਲ ਸਾਬ ਹਰੈ ॥ ੨੦੮ ॥

ਹਲਧੀ ਨਿੰਮ ਵਚ ਮਜੀਠ। ਕੌੜ ਤ੍ਰਿਫਲਾ ਦੇਵਦਾਰ ਤੁੰਮਾਂਇਨ੍ਹਾਂਦਾ ਕਾੜ੍ਹਾ ਕਰਕੇ। ਪੀਵੇ ਤਾਂ ਬਾਤ ਰਕਤ ਬਲਵਾਨ ਬੀ ਨਾਸ਼ ਹੋਵੇ ॥੨੦੮ ॥

ਪੁਨਾ॥ ਹਰੜਾਂ ਸੁਰਦਾਰ ਮਜੀਠਕੜੂ।ਬਿਚ ਤੀਨ ਫਲਾ ਪਿਚਮੰਦ ਪਤ੍ਰ। ਬਤਸਾਦਿਨ ਡਾਰ ਕਰੋ ਕਲਕਾ। ਹਰ ਬਾਤ ਲਹੂ ਤਨ ਪੈ ਢਲਕਾ ॥ ੨੦੯ ॥

ਹਰੜਾਂ ਦੇਵਦਾਰ ਮੰਜੀਠ ਕੜੂ। ਵਚ ਤ੍ਰਿਫਲਾ ਨਿੱਮ। ਅਟ ਗਿਲੋਇ ਕਾੜ੍ਹਾ ਕਰਕੇ। ਪੀਵੇ ਤਾਂ ਬਾਤ ਰਕਤ ਮਿਟੇ ॥ ੨੦੯ ॥

ਪੁਨਾ ॥ ਗਹ ਧਾਨਕ ਨਾਗਰ ਛਿੰਨ ਰੁਹਾ। ਕਰ ਕ੍ਵਾਥ ਪਿਲਾ ਰੁਜਵੰਤਜੁਹਾ। ਤਨ ਬਾਤਰਕੱਤ ਮਿਟਾਵਸਬੀ। ਨਹ ਖਾਰ ਖਟੈਲਕ ਖਾਵ ਕਬੀ ॥ ੨੧੦ ॥

ਧਨੀਆਂ ਸੁੰਢ ਗਿਲੋਯ। ਇਨ੍ਹਾਂ ਦਾ ਰੋਗੀ ਨੂੰ ਕਾੜ੍ਹਾਕਰਕੇ ਪਿਲਾਵੇ। ਤਾਂ ਸਰੀਰ ਦੀ ਬਾਤ ਰਕਤ ਸਭਤਰਾਂ ਦੀ ਨਾਸਹੋਵੇ। ਅਰ ਖੱਟਾ ਖਾਰਾ ਆਦਿ ਕਦੇ ਨ ਖਾਵੇ ॥ ੨੧੦ ॥

ਪੁਨਾ ॥ ਬ੍ਰਿਖ ਸਾਰਵ ਰਾਲ ਮੁਲੱਠਿ ਗਹੋ। ਦੁਧ ਤੇਲ ਇਰਿੰਡਹਿ ਮੇਲਕਹੋ। ਯਹਿ ਚੂਰਨ ਸੋਨਤ ਪੌਨ ਹਤੈ। ਜਿਮ ਮੇਘ ਪ੍ਰਭੰਜਨ ਕੇ ਚਲਤੇ ॥ ੨੧੧ ॥

ਬਾਂਸਾ ਸਾਰਵਾ(ਉਸ਼ਬਾ)ਰਾਲ ਮੁਲੱਠੀ। ਇਰਿੰਡ ਦਾ ਤੇਲ ਦੁਧ ਵਿਚ ਮਿਲਾਕੇ। ਚੂਰਨ ਛਕਕੇ ਮਗਰੋਂ ਇਹ ਪੀਵੇ ਤਾਂ ਬਾਤ ਰਕਤ ਨੂੰ ਇਸ ਤਰਾਂ ਨਾਸ ਕਰੇ। ਜਿਸ ਤਰਾਂ ਤੇਜ ਪੌਣ ਚਲੀ ਹੋਈ ਬਦਲਾਂ ਨੂੰ ਨਾਸ਼ ਕਰਦੀ ਹੈ॥

ਪੁਨਾ ॥ ਕੂਟ ਨਰਾਜ ॥

ਗਨੇਸ਼ ਭ੍ਰਾਤ ਬਾਹਨੰ ਅਨੰਦ ਹੇਤ ਦੇਤਜੋ। ਤ੍ਰਿਸੇਧਰਾਤ ਬੈਦ ਕੋ ਪੁਜਾਤ ਕਾਰ [illegible] ਤ ਜੋ। ਲਿਲਾਰ ਤਪਸ ਬਾਸ

ਕੀ ਗਿਰਾਸ ਕੀ ਜਿਵੰਤ ਕੋ। ਪਿਸਾਇ ਟੰਕ ਦੋ ਭੁਖੋ ਲਹੂ ਸਮੀਰ ਅੰਤ ਕੋ ॥ ੨੧੨ ॥

ਗਣੇਸ਼ ਜੀ ਦੇ ਭ੍ਰਾਤਾ ਸ਼ਾਮਕਾਰਤਕ ਦਾ ਬਾਹਨ ਮੋਰ ਤਿਸ ਮੋਰ ਨੂੰ ਆਨੰਦ ਦਾ ਹੇਤੂ ਬੱਦਲ, ਓਹ ਬੱਦਲ ਜਿਸ ਪਾਣੀ ਨੂੰ ਦਿੰਦੇ ਹਨ । ਉਸ ਪਾਣੀ ਦੇ ਧਾਰਨੇ ਵਾਲਾ ਜੋ ਸਮੁੰਦਰ ਤਿਸ ਸਮੁੰਦਰ ਨੂੰ ਪੁਲ ਰਸਤੇ ਜੋ ਬੰਨਣੇ ਵਾਲੇ ਰਾਮ ਚੰਦ੍ਰ ਹੈਂ, ਤਿਸ ਰਾਮ ਚੰਦ੍ਰ ਕਰਕੇ ਪੂਜਨੇ ਯੋਗ ਜੋ ਸ਼ਿਵ ਹਨ । ਤਿਸ ਸ਼ਿਵ ਦੇ ਮਸਤਕ ਵਿਚ ਜੋ ਚੰਦ੍ਰਮਾ, ਤਿਸ ਚੰਦ੍ਰਮਾ ਨੂੰ ਗ੍ਰਸਨੇ ਵਾਲਾ ਜੋ ਰਾਹੂ, ਤਿਸ ਰਾਹੂ ਨੂੰ ਜੋ ਅਮਰ ਰਖਣੇ ਵਾਲਾ (ਅੰਮ੍ਰਿਤ) ਤਿਸ ਅੰਮ੍ਰਿਤ ਪਦ ਦਾ ਵਾਚਕ ਜੋ ਗਿਲੋਯ ਹੈ। ਤਿਸ ਨੂੰ ਪੀਸਕਰ ਦੋ ਟੰਕ ਖਾਵੇ ਤਾਂ ਬਾਤ ਰਕਤ ਦਾ ਨਾਸ ਕਰੇ ॥ ੨੧੨ ॥

## ਪੁਨਾ ਰਕਤ ਮੰਡਲ ਲੇਪ ॥ ਤੋਟਕ ॥

ਪਨਵਾੜ ਕਿ ਬੀਜ ਰੁ ਬਾਬਰਿ ਲੈ। ਬਿਚ ਹੇਮ ਮਖੀ ਅਰੁ ਗੁੰਜਰਲੈ। ਪਿਸ ਮੂਤ ਅਜਾ ਤਨ ਲਾਇ ਜਬੈ। ਰਤ ਮੰਡਲ ਹੋਤ ਬਿਨਾਸ ਤਬੈ ॥ ੨੧੩ ॥

ਪਮਾਰਦੇ ਬੀਜ ਬਾਬਚੀ । ਸੋਨਮਖੀ ਅਰ ਰੱਤਕਾਂ । ਬਕਰੀ ਦੇ ਮੂਤਵਿਚ ਪੀਸਕਰ ਸਰੀਰ ਦੇ ਦਾਗਾਂ ਉਤੇ ਲਾਵੇ । ਤਾਂ ਰਕਤ ਮੰਡਲ ਨਾਸਹੋਵੈਂ॥੨੧੩

ਸੁਨ ਬਹਰੀ ॥ ਇਕ ਸੇਰ ਪਕੀ ਗਹ ਚੋਕ ਭਲੀ ॥ ਘਟ ਛਾਛ ਬਿਖੈ ਖਿਪਕੈ ਉਬਲੀ। ਜਬ ਛਾਛਸੁਕੈ ਤਬ ਕਾਢਲਵੈ। ਘਟਗੋ ਦੁਧ ਮੈ ਤਿਹ ਡਾਰਦਿਵੈ॥ ੨੧੪ ॥

ਚੋਕ ੧ ਸੇਰ ਪਕੀ ਮੰਗਾਕੇ। ੧ ਘੜੇ ਗੋਕੀ ਲੱਸੀ ਵਿਚ ਉਬਾਲੇ । ਜਦ ਲੱਸੀ ਸੁੱਕ ਜਾਵੇ, ਕੱਢਕੇ ਫਿਰ । ੧ ਘੜੇ ਗੋਕੇ ਦੁਧ ਵਿਚ ਪਾਕੇ ॥ ੨੧੪ ॥

ਅਗਨੀ ਪਰ ਸੂਕਵ ਦੂਧ ਜਬੈ। ਕਢ ਸੰਬਰ ਸੰਗ ਧੁਵਾਵ ਤਬੈ। ਪੁਨ ਲੋਹੁ ਸੁਕਾਇ ਪਿਸੋ ਕਨਕੋ । [illegible] ਅਰ ਪੈਸਹਿ ਕੋ ਕਨਕੋ ॥ ੨੧੫ ॥

ਮੂੜ ਅੱਗ ਤੇ ਧਰੇ ਜਦ ਦੁਧ ਸੁਕਜਾਵੇ। ਤਾਂ ਕਢਕੇ ਪਾਣੀ ਨਾਲ ਧੋਵੇ। ਸੁਕਾ ਕੇ ਪੀਸ ਛਾਨ ਰੱਖੇ। ਫਿਰ ਇਹ ੧ ਪੈਸਾ ਭਰ੪–॥ ੨੧੫ ॥

**ਇਕ ਪੈਸ ਤੁਲਾ ਸਿਵ ਬੀਰਜ ਲੈ। ਤਿਨਕੇ ਸਮ ਗੰਧਕ ਬੀਚ ਰਲੈ। ਹਰਦੀ ਸਿਰਸਾਹਿਕ ਮੇਲ ਕਰੋ। ਮਰਚਾ ਬਿਬੁ ਪੈਸਹ ਤੋਲ ਧਰੋ॥ ੨੧੬ ॥**

ਪਾਰਾ ੧ ਪੈਸਾ ਭਰ। ੧ ਪੈਸਾ ਭਰ ਹੀ ਗੰਧਕ। ਇਕ ਸਿਰਸਾਹੀ ਹਲਦੀ। ਮਿਰਚਾਂ ੨ ਪੈਸਾ ਭਰ॥ ੨੧੬ ॥

**ਖਰਲਾ ਕਰ ਸਜਾਮ ਭਵੈ ਜਬਕੇ। ਬਿੱਚ ਚੋਕ ਮਿਲਾਇ ਦਿਵੋ ਤਬਕੇ। ਵਜਨਾਂ ਬਿਬ ਮਾਸ ਭਖੋ ਜਲ ਸੋਂ। ਇਕ ਬਿੰਸਤ ਰੋਜ ਲਖੋ ਦਿਲ ਸੋ॥ ੨੧੭ ॥**

ਪਹਿਲੇ ਪਾਰਾ ਤੇ ਗੰਧਕ ਮਿਲਾਕੇ ਖਰਲ ਕਰੇ। ਜਦ ਕਜਲੀ ਹੋ ਜਾਵੇ ਫਿਰ ਹੋਰ ਚੀਜਾਂ ਮਿਲਾਕੇ ਅਫੇਦ ਖਰਲ ਦੇ। ਅਰ ਚੋਕ ਮਿਲਾਕਰ ਦੱਬਕੇ ਖਰਲ ਕਰੇ। ਫਿਰ ੨ ਮਾਸੇ ਭਰ ਜਲ ਨਾਲ ਖੁਆਵੇ। ੨੧ ਦਿਨ ਤਕ ॥੨੧੭॥

**ਭੁਖ ਭੋਜਨ ਲੂਨ ਬਿਨਾ ਚਨਕਾ। ਤਨਕਾ ਬਲ ਸੁੰਨ ਜਗੇ ਜਨਕਾ। ਹਸਤੀਪਦ ਔ ਗਜ ਚਾਮ ਮਿਟੇ। ਦੁਖ ਬਾਦ ਫਿਰੰਗਨ ਅੰਗ ਲਿਟੇ॥ ੨੧੮ ॥**

ਅਲੂਣੀ ਛੋਲੇ ਦੀ ਰੋਟੀ ਖਾਵੇ। ਤਾਂ ਆਦਮੀ ਦਾ ਬਾਂ ਸੁੰਨ ਹੋਯਾ ਹੋਯਾ ਜਾਗ ਉਠੇ। ਫੀਲਪਾਏ ਗਜਚੰਮਲ। ਅਤੇ ਬਾਦ ਫਰੰਗ ਇਹ ਬੀ ਨਾਸ ਕਰੇ॥ ੨੧੮ ॥

**ਪੁਨਾ–ਦੋਹ॥ ਖਟ ਸਿਰਸਾਹਿ ਸੋਧਲੈ ਗੰਧਕ ਪੈ ਘ੍ਰਿਤ ਮਾਂਹ। ਪਲ ਤ੍ਰਿੰਸਤ ਗਹ ਬਾਬਚੀ ਗੋਕੇ ਮੂਤ ਭਿਵਾਂਹ ॥੨੧੯**

੬ ਸਿਰਸਾਹੀ ਗੰਧਕ ਦੁਧ ਘਿਉ ਵਿਚ ਸੋਧੀ ਹੋਈ ਲਵੇ। ੩੦ ਪਲ ਬਾਬਚੀ ਲੈਕੇ ਗਊ ਮੂਤ੍ਰ ਵਿਚ ਭਿਉਂ ਦੇਵੇ॥ ੨੧੯ ॥

**ਸਾਤ ਦਿਵਸ [illegible] ਕਰੇ [illegible] ਧੂਪ [illegible]। [illegible]**

ਉਤਾਰੋ ਛਿਲਕ ਤਿਹ ਚੂਰਨ ਕੀਜੈ ਧੀਰ ॥ ੨੨੦ ॥

ਸੱਤਾਂ ਦਿਨਾਂ ਤਕ ਤਰ ਰਖੇ ਪ੍ਰਤਿਦਿਨ ਮੂਤ੍ਰ ਨਿਕਾਲਦਾ ਰਹੇ ਤਾਂਫਿਰ ਸੁਧ ਸਮਝੇ। ਫਿਰ ਤਿਸਦਾ ਛਿਲਕਾ ਧੋਕੇ ਉਤਾਰ ਦੇਵੇ ਫਿਰ ਚੂਰਨ ਕਰਕੇ॥

ਗੰਧਕ ਚੂਰਨ ਮੇਲਕੈ ਸਾਤੇ ਸੱਤ ਖਵਾਇ। ਕਹ ਸੀਤਲ ਯਹ ਭੇਖਜੀ ਬਹਰੀ ਸੁੰਨ ਮਿਟਾਯ॥ ੨੨੧॥

ਗੰਧਕ ਮਿਲਾਕੇ ਸੱਤ ਸਾਤੇ ਖੁਲਾਵੇ। ਤਾਂ ਸੁੰਨ ਬਹਿਰੀ ਨਾਸ ਹੋਵੇ॥

ਚਨਕ ਲੂਨ ਬਿਨ ਖਾਇ ਨਿਤ ਕਹੂ ਨ ਖਾਵੇ ਔਰ। ਮੰਡਲ ਸਿਤ ਅਰੁ ਰਕਤ ਹਤ ਸਹਤ ਸੰਗ ਭਖ ਦੌਰ॥

ਚਨਿਆਂ ਦੀ ਰੋਟੀ ਨਿਮਕ ਦੇ ਬਿਨਾਂ ਖਾਵੇ ਤੇ ਹੋਰ ਸਭ ਬੰਦ ਕਰੇ। ਚਿਟੇ ਦਾਗ ਫੁਲਬਹਰੀ ਅਰ ਲਾਲ ਦਾਗ ਇਹ ਸਭ ਸ਼ਹਤ ਨਾਲ ਖਾਕੇ ਤੇ ਨਸ਼ਟ ਕਰੇ॥ ੨੨੨॥

ਪੁਨਾ-ਪੰਚ ਟੰਕ ਗਹ ਹੀਰਵੀ ਪੰਚੇ ਸੱਜੀ ਖਾਰ।ਟੰਕਨ ਟੰਕ ਉਭੈ ਲਖੋ ਪਾਰਾ ਚਾਰ ਬਿਚਾਰ॥ ੨੨੩॥

ਸੁਰਖ ਕਾਹੀ (ਕਈ ਹੀਰਵੀ ਦਾ ਅਰਥ ਨਿਰਬਸੀ ਭੀ ਕਰਦੇ ਹਨ) ੫ ਟੰਕ,ਸਜੀਖਾਰ ੫ ਟੰਕ। ਸੁਹਾਗਾ ੨ ਟੰਕ ਪਾਰਾ ੪ ਟੰਕ॥ ੨੨੩॥

ਆਨ ਨਸਾਦਰ ਚਾਰ ਹੀ ਗੰਧਕ ਟੰਕ ਦੁਮਾਨ। ਦੋਊ ਨੀਲਾ ਥੋਥ ਲੈ ਉਭੈ ਖਪਰੀਆ ਜਾਨ॥ ੨੨੪॥

ਨੌਸ਼ਾਦਰ ੪ਟੰਕ ਗੰਧਕ ੨ਟੰਕ। ਨੀਲਾਥੋਥਾ ੨ਟੰਕ ਸੰਗਬਿਸਰੀ੨ਟੰਕ॥

ਪੀਸੀ ਧੂਰਤ ਨੀਰ ਸੌਂ ਗੁਟਕਾ ਤਾਂਹ ਕਰਾਇ। ਬਹਰੀ ਸੁੰਨੈ ਪੱਛ ਕਰ ਨਰ ਮੂਤਰ ਘਸ ਲਾਇ॥ ੨੨੫॥

ਪੀਸਕਰ ਧਤੂਰੇ ਦੇ ਪਾਨੀ ਨਾਲ ਤਿਸਦੀ ਗੋਲੀ ਕਰੇ। ਸੁੰਨ ਹੋਵੇ ਅਸ ਥਾਨ ਨੂੰ ਪੱਛਕਰਕੇ ਆਦਮੀ ਦੇ ਮੂਤ੍ਰ ਨਾਲ ਘਸਾਕੇ ਲਾਵੇ॥੨੨੫॥

ਜਹ ਬਲ ਬਹਰੀ ਸੁੰਨ ਲਖ ਪ੍ਰਿਥਮ ਕਰੋ ਗਦ ਤਾਂਹ। ਫੇਰ ਸਪੂਰਨ ਲਾਇਦੈ ਬਹਰੀ ਸੁੰਨ ਨ ਨਾਂਯ।੨੨੬॥

ਪਰੰਤੂ ਪਹਿਲੇ ਸੁੱਤਾ ਹੋਇਆ ਥਾਂ ਪੱਛ ਲਵੇ। ਫਿਰ ਸਾਰੇ ਇਸ ਦਵਾ ਈ ਨੂੰ ਲਾਵੇਦੇ ਤਾਂ ਸੁਤਾ ਥਾਂ ਜਾਗ ਉਠੇ ॥ ੨੨੬ ॥

## ਅਥ ਸੂਲ ॥ ਸ੍ਵੈਯਾ ॥

**ਇਕ ਕਾਲ ਬਿਖੇ ਸ਼ਿਵ ਸੰਗ ਸ਼ਿਵਾ ਸੁਭ ਕੇਲ ਰਚੀ ਮਨ ਮੋਦ ਭਯੋ। ਤਬ ਮਾਰ ਨਿਹਾਰਤ ਭੈ ਨਿਰਭੈ ਹਰ ਕ੍ਰੁੱਧ ਸਮਾਰ ਤ੍ਰਿਸੂਲ ਲਯੋ। ਤਿਹ ਤਾਕ ਚਲਾਇ ਦਯੋ ਪਿਖ ਆਵਤ ਮੀਨ ਧੁਜੀ ਤਬ ਭਾਜ ਗਯੋ।ਗਰੜਾਸਨ ਮੈਂ ਪਿਤਜਾਨ ਧਸਾ ਹਰਕੇ ਦ੍ਰਿਗਮੇ ਰਿਸ ਪੁੰਜ ਅਯੋ॥**

ਇਕ ਬਾਰ ਦੀ ਗੱਲ ਹੈ ਕਿ ਸ਼ਿਵ ਜੀ ਤੇ ਪਾਰਬਤੀ ਆਨੰਦ ਨਾਲ ਕ੍ਰੀੜਾ ਕਰ ਰਹੇ ਸਨ। ਕਾਮ ਨਿਰਭਯ ਹੋਕੇ ਦੇਖਦਾ ਰਿਹਾ ਇਸਤੇ ਸ਼ਿਵਜੀ ਚਿੜ ਗਏ ਤਾਂ ਤ੍ਰਿਸੂਲ ਲੈਕੇ। ਕਾਮ ਨੂੰ ਤਕ ਕੇ ਮਾਰਿਆ ਅਗੋਂ ਕਾਮ ਦੇਖਦੇ ਸਾਰ ਉਠਨੱਠਾ। ਬਿਸ਼ਨੂ ਨੂੰ ਉਬਾਸੀ ਆਈ ਸੀ, ਝਟ ਮੂੰਹ ਵਿਚ ਜਾਵੜਿਆ ਇਸਤੇ ਬਿਸ਼ਨੂ ਨੂੰ ਗੁੱਸਾ ਆਯਾ ਨੇਤ੍ਰਾਂ ਦੀ ਘੂਰੀ ਵੱਟੀ ॥

**ਕੋਪ ਵਿਲੋਕਨ ਤੇ ਹਰਿਕੇ ਹਰ ਕੋ ਜੁ ਤ੍ਰਿਸੂਲ ਗਿਰਯੋ ਧਰਨੀ ਪਰ। ਪੰਚਨ ਭੂਤਨ ਮਧਜ ਰਮਯੋ ਤਿਹਤੇਦੁਖ ਦੈ ਸਰ ਭੂਤ ਤਨੀ ਪਰ। ਬਾਤ ਕਫੀ ਪਿਤ ਦ੍ਵੰਦਜ ਤ੍ਰੈ ਪੁਨ ਆਮਜ ਮਧਜ ਮਿਲੌਨ ਗਿਨੀ ਪਰ। ਆਠਵਿਧੀ ਕਰ ਸੂਲ ਇਮੇ ਕਵਿ ਸੀਤਲ ਫੈਲ ਰਹਾ ਅਵਨੀ ਪਰ॥ ੨੨੮ ॥**

ਇਉਂ ਕ੍ਰੋਧ ਦ੍ਰਿਸ਼ਟੀ ਨਾਲ ਉਸ ਤ੍ਰਿਸੂਲ ਦੀ ਤਰਫ ਵਿਸ਼ਨੂ ਦੇ ਦੇਖਨ ਸਾਰ ਤ੍ਰਿਸੂਲ ਚਕਨਾ ਚੂਰ ਹੋਕੇ ਧਰਤੀ ਉਤੇ ਜਾ ਪਿਆ। ਫਿਰ ਉਹ ਪੰਜਾਂ ਭੂਤਾਂ ਵਿਚ ਜਾ ਮਿਲਿਆ ਇਸੀ ਤੇ ਪੰਜਾਂ ਭੂਤਾਂ ਤੋਂ ਹੋਇਆ ਸਭ ਪ੍ਰਾਨੀਆਂ ਨੂੰ ਦੁਖ ਦੇ ਰਿਹਾ ਹੈ। ਬਾਤ ਕਾ ੧ ਪਿਤ ਕਾ ੨ ਕਫ ਕਾ ੩ ਦ੍ਵੰਦਜ ਕਾ ੪ ਤ੍ਰਿਦੋਖ ਕਾ ਤਿੰਨ ਪ੍ਰਕਾਰ ਕਾ ੭ ਆਮ ਕਾ ੮ ਭੀ ਵਿਚ ਮਿਲਾਕਰ ਗਿਨੋ।

ਇਸ ਪ੍ਰਕਾਰ ਅੱਠ ਪ੍ਰਕਾਰ ਦਾ ਸੂਲ ਪਰਤੀ ਪਰ ਇਸ ਕਾਰਣ ਤੇ ਫੈਲ ਗਿਆ ॥ ੨੨੮ ॥

ਦੋਹ॥ਸੂਲਵੰਤ ਇਸ ਕਥਾ ਕੋ ਪਢੈ ਸੁਨੈ ਚਿਤ ਲਾਇ।
ਸਪਤਬੇਰਪੜ੍ਹਜਲਅਚੇਸੂਲਅਸ਼੍ਟਬਿਧਜਾਯ॥੨੨੯॥

ਸੂਲ ਵਾਲਾ ਇਸ ਕਥਾ ਨੂੰ ਪੜ੍ਹੇ ਯਾ ਚਿਤ ਲਗਾਕਰ ਸੁਨੇ । ਵਾ ਸਤ ਵਾਰ ਪੜ੍ਹ ਕਰ ਜਲ ਮੰਤ੍ਰ ਪੀਵੇ ਤਾਂ ਅੱਠ ਪ੍ਰਕਾਰ ਦਾ ਸੂਲ ਨਾਸਕਰੇ॥੨੨੯॥

## ਲੱਛਨ ॥ ਦੋਹਰਾ ॥

ਉਦਰ ਹ੍ਰਿਦੈ ਕੁਖ ਪੀਰ ਭਵ ਤ੍ਰਿਖਾ ਦਾਹ ਭ੍ਰਮ ਮਾਨ।
ਸਿਰ ਭਾਰੀ ਹੈ ਮੂਰਛਾ ਸੂਲ ਰੋਗ ਦੁਖਦਾਨ ॥੨੩੦॥

ਪੇਟ ਹ੍ਰਿਦਯ ਕੁਖਾਂ ਵਿਚ ਪੀੜ ਹੋਵੇ ਤੇਹ ਦਾਹ ਅਤੇ ਭ੍ਰਮਹੋਇ। ਸਿਰ ਭਾਰਾ ਮੂਰਛਾ ਇਹ ਨਿਸ਼ਾਨੀਆਂ ਹੋਣ ਤਾਂ ਸੂਲ ਰੋਗ ਹੁੰਦਾ ਹੈ ॥ ੨੩੦ ॥

## ਪ੍ਰਤੀਕਾਰ ॥ ਪ੍ਰਮਾਨਕਾ ॥

ਇਰਿੰਡ ਮੂਲ ਹਿੰਗ ਲੈ। ਉਸੀਰ ਲੂਨ ਸੰਗ ਲੈ।
ਪਿਸਾਇਚੂਰਕੀਜਿਯੇ। ਤਪਾਇਤੋਇਦੀਜਿਯੇ।੨੩੧

ਇਰੰਡ ਦੀ ਜੜ੍ਹ ਹਿੰਙ। ਖੱਸ ਪੰਜੇ ਨਿਮਕ। ਪੀਹਕਰ ਚੂਰਨ ਕਰ ਲਵੇ। ਤੱਤੇ ਜਲ ਨਾਲ ਇਸਨੂੰ ਖੁਲਾਵੇ ਤਾਂ ਸੂਲ ਨਾਸ ਕਰੇ ॥ ੨੩੧ ॥

ਪੁਨਾ-ਕਨਾਂ ਕਨਾਂਜੁ ਮੂਰ ਹੀ। ਚਵੇਂਕ ਚਿਤ੍ਰ ਪੂਰ ਹੀ।
ਤ੍ਰਿਲੂਨ ਹਿੰਗ ਨਾਗਰੀ। ਦੁਟੰਕਚੂਰ ਭਾਗਰੀ॥੨੩੨॥

ਮਘ ਪਿਪਲਾ ਮੂਲ। ਚੱਬ ਚਿਤ੍ਰਾ। ਤਿੰਨੇ ਨਿਮਕ ਹਿੰਙ ਸੁੰਢ।੨ ਟੰਕ ਚੂਰਨ ਲੈਕੇ ॥ ੨੩੨ ॥

ਤਪਾਇ ਨੀਰ ਖਾਵਹੀ। ਸਭੀ ਜੁ ਸੂਲ ਘਾਵਹੀ।
ਅਮੰਦ ਆਗਕੋ ਕਰੈ। ਅਨੰਦ ਕੰਦ ਕੋ ਧਰੈ ॥੨੩੩॥

ਤੱਤੇ ਜਲ ਨਾਲ ਖਾਵੇ। ਤਾਂ ਸਭਨਾਂ ਸੂਲਾਂ ਨੂੰ ਨਾਸ ਕਰੇ। ਅਗਨੀਨੂੰ ਤੇਜ ਕਰਦਾ ਹੈ। ਆਨੰਦ ਦਿੰਦਾ ਹੈ ॥ ੨੩੩ ॥

ਪੁਨਾ-ਮਲੂਰ ਮੂਲ ਉਠ ਲੈ। ਇਰਿੰਡ ਮੂਲ ਰੁੰਠ ਲੈ।
ਦੂਨੂ ਨ ਿੰਗ ਚਿਤ੍ਰਕੈ। ਫਕੈ ਤਪੋਦ ਮਿਤ੍ਰਕੈ ॥੨੩੪॥

ਬਿੱਲ ਦੀ ਜੜ੍ਹ ਉਂਢ। ਇਰਿੰਡਦੀ ਜੜ੍ਹ। ਦੋਨੋਂ ਨਿਮਕ ਹਿੰਙ ਚਿਤਰਾ। ਤੱਤੇ ਪਾਨੀ ਨਾਲ ਫਕੇ ॥ ੨੩੪ ॥

ਪੁਨਾ-ਕਰੋ ਜੁ ਕ੍ਵਾਥ ਆਵਲੋ। ਸਿਤਾਮਿਲਾਇਤਾਂਭਲੋ।
ਪਿਵਾਯ ਸੂਲ ਨਾਸ ਤੌ। ਸੁਬਾਸ ਬਾਸਨਾਸਭੌ॥੨੩੫।

ਆਵਲੇ ਦਾ ਕਾੜ੍ਹਾ ਕਰਕੇ। ਤਿਸ ਵਿਚ ਮਿਸਰੀ ਮਿਲਾਵੇ। ਪਿਲਾਵੇ ਤਾਂ ਸੂਲ ਨਾਸ ਹੋਵੇ। ਸਭਨਾਂ ਤੋਂ ਸ਼ਾਬਾਸ਼ ਹੋਵੇਗੀ ॥ ੨੩੫ ॥

ਪੁਨਾ-ਮੁਲੱਠਿ ਗੋਲ ਨਾਲ ਲੈ।ਤ੍ਰਿਕੇਫਲਾਜੁਨਾਲਨੈ।
ਕਟੂਕ ਨਿੰਮ ਆਵਲੇ। ਪਿਵਾਯ ਕ੍ਵਾਥਤਾਂਭਲੇ॥੨੩੬

ਮੁਲੱਠੀ ਅੰਮਲਤਾਸ ਦਾ ਗੁੱਦਾ। ਤ੍ਰਿਫਲਾ। ਕੌੜ ਨਿੰਮਦੀ ਛਿਲ ਆਵਲੇ। ਕਾੜ੍ਹਾ ਕਰਕੇ ਪਿਲਾਵੇ ਤਾਂ ਚੰਗਾ ਹੋਵੇ ॥ ੨੩੬ ।

ਪੁਨਾ ਨਰਾਜ ॥ ਦੁਧਾਵਨੀ ਮਲੂਰ ਮੂਲ ਗੋਖਰੂ
ਹਾਲੂਨ ਲੈ। ਇਰਿੰਡਮੂਲ ਜੋ ਅਹੇ ਸਭੀਤਿ ਦੂਨਗੂਨ
ਲੈ। ਕਰਾਇ ਕ੍ਵਾਥ ਪੀਜਿਯੇ ਜਵਾਂ ਜੁ ਖਾਰ ਦੂਰਕੇ।
ਬਸੂ ਪ੍ਰਕਾਰ ਸੂਰ ਕੋ ਮਿਟਾਯ ਮੂਰ ਤੂਰਕੇ ॥ ੨੩੭ ॥

ਦੋਨੋਂ ਕੰਡਿਆਰੀਆਂ ਬਿੱਲਜੜ੍ਹ ਭਖੜਾ ਹਾਲੋਂ। ਇਰਿੰਡਜੜ੍ਹ ਸਭਨਾਂ ਤੋਂ ਦੂਨੀਂ। ਕਾੜ੍ਹਾ ਕਰਕੇ ਜੌਂਖਾਰ ਬਰੂਰ ਕੇ ਪੀਵੇ। ਤਾਂ ਅੱਠ ਪ੍ਰਕਾਰ ਦੇ ਸੂਲਾਂ ਦੀ ਜੜ੍ਹ ਮੂਲ ਕਟ ਦੇਵੇ ॥ ੨੩੭ ॥

ਪੁਨਾ ਦੋਹਰਾ ॥

ਫਲ ਇਰਿੰਡ ਅਰੁ ਮੂਲ ਲੈ ਗੋਖਰ ਧਾਵਨ ਦੋਇ।
ਸਾਲ ਪਰਨਿ ਸਹਦੇਵਹੀ ਬਰ ਸਰਪੰਖਾਹੋਇ॥੨੩੮

ਇਰਿੰਡ ਦੇ ਫਲ ਤੇ ਜੜ੍ਹ,ਭਖੜਾ ਦੋਨੋਂ ਕੰਡਿਆਰੀਆਂ। ਸਾਲਪਰਨੀ ਸਹਦੇਵੀ ਵਰ ਸਰਪੰਖਾ (ਮਹਾਂ ਬੂਟੀ) ॥ ੨੩੮ ॥

ਸਭਕੋ ਕਲਕਾ ਕੀਜਿਯੇ ਧੂਰੂਪਰ ਜਵ ਖਾਰ । ਆਠ
ਪ੍ਰਕਾਰੀ ਸੂਲ ਕੋ ਖਿਨਮੈ ਨਾਸ ਨਿਹਾਰ ॥ ੨੩੯ ॥

ਸਭਨਾਂ ਦਾ ਕਾੜ੍ਹਾ ਕਰਕੇ ਉਪਰ ਜੌਂ ਖਾਰ ਧੂੜ ਲਵੇ। ਪੀਵੇ ਤਾਂ ਅੱਠ ਪ੍ਰਕਾਰ ਦੇ ਸੂਲਾਂ ਦਾ ਨਾਸ਼ ਕਰੇ ॥ ੨੩੯ ॥

ਪੁਨਾ ਪਾਰਸ ਸੂਲ (ਜਾਨੂਲ ਜੰਬ) ॥

ਜੀਵੰਤੀ ਕਾ ਮੂਰ ਲੈ ਤਾਂਕੋ ਕ੍ਵਾਬ ਕਰ ਪੰਯ । ਵਾ
ਇਰਿੰਡਜਰ ਕ੍ਵਾਬ ਪਿਵ ਪਾਰਸ ਸੂਲ ਨ ਬੀਯ॥੨੪੦

ਅਰਨੀ ਦੀ ਜੜ੍ਹ ਲੈਕੇ ਤਿਸਦਾ ਕਾੜ੍ਹਾ ਕਰਕੇ ਪਿਲਾਵੇ। ਯਾਂ ਇਰਿੰਡ ਦੀ ਜੜ੍ਹ ਦਾ ਕਾੜ੍ਹਾ ਕਰਕੇ ਪਿਲਾਵੇ ਤਾਂ ਵੱਖੀ ਦੀ ਪੀੜ ਜਾਵੇ ॥ ੨੪੦ ॥

ਪੁਨਾ-ਸੁੰਠਿ ਸਹਾਗਾ ਹਿੰਗਲੈ ਸੌਂਚਰ ਬੀਚ ਮਿਲਾਇ।
ਰਸਾ ਸੁਹਾਂਜਨ ਗੁਟੀਕਰ ਖਾਇ ਸੂਲ ਸਭ ਜਾਇ ॥

ਸੁੰਢ ਸੁਹਾਗਾ ਹਿੰਙ ਸੌਂਚਰ ਲਿਮਕ। ਸੁਹਾਂਞਣੇ ਦੇ ਰਸ ਨਾਲ ਗੋਲੀ ਕਰਕੇ ਖਾਵੇ ਤਾਂ ਸਭ ਸੂਲ ਜਾਵੇ ॥ ੨੪੧ ॥

ਪੁਨਾ-ਸਿਰਕਾ ਆਨ ਅੰਗੂਰ ਕੋ ਤਾਂਮੈ ਖੰਡ ਰਲਾਇ।
ਤਪਤਕਰੀ ਜਬ ਦੀਜਿਯੇ ਸਰਬਸੂਲਕੋ ਘਾਯ॥੨੪੨

ਅੰਗੂਰੀ ਸਿਰਕੇ ਦੇ ਵਿਚ ਖੰਡ ਮਿਲਾਕੇ। ਤੱਤਾ ਕਰਕੇ ਪਿਲਾਵੇ ਤਾਂ ਸਭ ਸੂਲ ਮਾਤ੍ਰ ਨਾਸ ਕਰੇ ॥ ੨੪੨ ॥

ਮੰਦ ਅਗਨਿ ਮੈ ਭੇਸ਼ਜੀ ਜੋ ਮੈ ਕਰੀ ਉਚਾਰ। ਸੋ ਭੀ
ਦੀਜੈ ਸੂਲ ਪ੍ਰਤਿ ਕਵਿ ਸੀਤਲ ਮਤਧਾਰ ॥ ੨੪੩ ॥

ਜੇੜ੍ਹੀ ਦਵਾਈ ਮੰਦ ਅਗਨੀ ਵਿਚ ਕਹੀ ਗਈਹੈ। ਓਹ ਭੀ ਸੂਲਾਂਵਿਚ ਦੇਵੇ ਇਹ ਵੈਦਾਂ ਦਾ ਮਤ ਹੈ ॥ ੨੪੩ ॥

ਅਬ ਅਫਾਰਾ ਲੱਛਨ ॥ ਦੋਹਰਾ ॥

ਅਧੋਬਾਤ ਅਰ ਮੂਤ ਰੁਕ ਕਬਜ ਸੂਲ ਦੁਖ ਹੋਇ ।

ਸ੍ਵਾਸ ਸਮਾਵੈ ਉਦਰ ਨਹ ਰੋਗ ਅਫਾਰਾ ਜੋਯ ॥੨੪੪

ਹਵਾ ਤੇ ਮੂਤ੍ਰ ਰੁਕੇ, ਕਾਂਜੀ, ਕੁੱਖਾਂ ਵਿਚ ਸੂਲ। ਪੇਟ ਵਿਚ ਸ੍ਵਾਸਾਂ ਦਾ ਔਣਾ ਜਾਣਾ ਮੁਹਾਲ ਹੋਵੇ ਇਸ ਨੂੰ ਅਫਾਰਾ ਰੋਗ ਆਖਦੇ ਹਨ॥ ੨੪੪ ॥

## ਪ੍ਰਤੀਕਾਰ (ਯਤਨ) ॥ ਛਪਾ ॥

ਅਭਯਾ ਚਵਕ ਪਤੀਸ ਕਸ਼੍ਰ ਬਚ ਕਨਾਂ ਖਾਰ ਜਵਾਕਿਧੋ
ਸਿਵਾ ਤ੍ਰਿਵਿ ਸੁੰਠਿ ਕਨਾਂ ਸੌਚਰ ਬਿਚਾਰਲਵਾਵ ਮਾਸਾ
ਇਕ ਹਿੰਗ ਏਕ ਮਾਸਾ ਹੀ ਸੁੰਚਰ। ਚੂਰਨ ਕਰਿਯੇ
ਤੀਨ ਉਸਨ ਜਲਸੋਂ ਜਬਭੁੰਚਰ। ਸੂਲਅਫਾਰਾ ਨਾਸ
ਭਵ ਮੋਦ ਮਹਾਂ ਮਨ ਧਰਤ ਨਰ। ਵਾ ਚੂਰਨ ਜਵਖਾਰ
ਤ੍ਰਿਵਿ ਪੀਲੂੰ ਘ੍ਰਿਤ ਸੋ ਖਾਨਕਰ ॥ ੨੪੫ ॥

ਹਰੜ ਚੱਬ ਪਤੀਸ ਕੁੱਠ ਬਚ ਮਘਾਂ ਜੌਂਖਾਰ। ਅਥਵਾ ਹਰੜ ਤ੍ਰਿਵੀ ਸੁੰਠ ਮਘ ਸੌਂਚਰ ਨਿਮਕ। ਅਥਵਾ ਹਿੰਙ ੧ਮਾਸਾ ਸੌਂਚਰਨਿਮਕ ੧ ਮਾਸਾ। ਇਹ ਤਿੰਨੇ ਹੀ ਚੂਰਨ ਕਰ ਲਵੇ ਜਦੋਂ ਤੱਤੇ ਪਾਣੀ ਨਾਲ ਖਾਵੇ। ਤਾਂ ਸੂਲ ਅਫਾਰਾ ਨਾਸ ਕਰੇ ਅਰ ਮਨ ਨੂੰ ਬੜਾ ਆਨੰਦ ਪ੍ਰਾਪਤ ਕਰੇ। ਅਥਵਾ ਜੌਂ ਖਾਰ ਤ੍ਰਿਵੀ ਪੀਲੂੰ ਇਨ੍ਹਾਂ ਦਾ ਚੂਰਨ ਕਰਕੇ ਘਿਉ ਨਾਲ ਖਾਵੇ॥ ੨੪੫ ॥

## ਬਰਤਿ ॥ ਦੋਹਰਾ ॥

ਤ੍ਰਿਕੁਟਾ ਸੇਂਧਾ ਹਿੰਗ ਗੁੜ ਸਦਨ ਧੂੰਮ ਅਜਮੋਦ ।ਸਰ
ਖਪ ਕੁੱਠ ਅੰਗੁਸ਼੍ਰ ਸਮ ਬਾਤੀ ਗੁਦ ਧਰ ਮੋਦ॥ ੨੪੬

ਤ੍ਰਿਕੁਟਾ ਸੇਂਧਾ ਨਿਮਕ ਹਿੰਙ ਗੁੜ ਘਰ ਦਾ ਧੂੰਆਂ ਅਜਮੋਦ। ਸਰਮੋਂ ਕੁੱਠ ਇਨ੍ਹਾਂ ਦੀ ਪੀਸ ਕਰ ਅੰਗੂਠੇ ਸਮਾਨ ਬੱਤੀ ਕਰ ਲਵੇ ਫਿਰ ਗੁਦਾ ਵਿਚ ਦੇਵੇ ਤਾਂ ਅਫਾਰਾ ਜਾਵੇ॥ ੨੪੬ ॥

ਪੁਨਾ-ਗੁੜ ਤ੍ਰਿਕੁਟਾ ਗ੍ਰਹਧੂਮ ਬਿੜ ਹਿੰਗ ਗੁਮੂਤ੍ਰਪੀਸ।
ਗੁਦਾ ਬੀਚਦੈ ਬਰਤਕਰ ਉਦਾਬਰਤਨਹਦੀਸ॥੨੪੭

ਗੁੜ ਤ੍ਰਿਕੁਟਾ ਘਰਦਾ ਧੂੰਆਂ ਬਿੜ ਨਿਮਕ ਅਰ ਹਿੰਙ ਗਊ ਮੂਤ੍ਰ ਨਾਲ ਪੀਹਕੇ। ਫਿਰ ਗੁਦਾ ਵਿਚ ਬੱਤੀ ਕਰਕੇ ਦੇਵੇ ਤਾਂ ਅਫਾਰਾ ਜਾਵੇ। ੨੪੭ ॥

## ਅਥ ਗੁਲਮ ਲਿੱਫ ਲਛਨ ॥ ਦੋਹਰਾ

ਕੁੱਖ ਨਾਭਿ ਹ੍ਰਿਦ ਮੂਤ ਘਰ ਉਦਰ ਗ੍ਰੀਥ ਹੈ ਗੋਲ।
ਤ੍ਰਿਖਾ ਦਾਹ ਬਲਹੀਨ ਤਨ ਗੁਲਮ ਲਿੱਫ ਦੁਖ ਟੋਲ ॥

ਕੁੱਖ ਧੁੰਨੀ ਹ੍ਰਿਦਯ ਬਸਤੀ ਸਥਾਨ ਅਰ ਪੇਟ ਇਨ੍ਹਾਂ ਥਾਵਾਂ ਵਿਚ ਗੋਲ ਮੋਲ ਗੰਢ ਹੋਵੇ। ਇਸ ਨਾਲ ਤੇਹ ਦਾਹ ਤੇ ਸਰੀਰ ਵਿਚ ਕਮਜ਼ੋਰੀ ਹੋਵੇ ਇਸ ਨੂੰ ਗੋਲ਼ਾ ਤੇ ਲਿੱਫ ਦਾ ਦੁਖ ਆਖਦੇ ਹਨ ॥ ੨੪੮ ॥

## ਪ੍ਰਤੀਕਾਰ ॥ ਅੜਿਲ ॥

ਚਿਤ੍ਰਕ ਦੋ ਪਲ ਆਨ ਆਧ ਪਲ ਬਿਸ੍ਵ ਲੈ। ਪਲਪਲ ਤਿਲ ਗੁੜ ਮੇਲ ਭਲੇ ਤਿਹ ਪਿਸ੍ਵ ਲੈ। ਤਪਤ ਦੂਧ ਸੋਂ ਖਾਇ ਗੁਲਮ ਹਤ ਮਾਨਿਯੇ। ਹੋ ਸੂਲ ਅਫਾਰਾ ਨਾਸ ਏਕ ਖਿਨ ਜਾਨਿਯੇ ॥ ੨੪੯ ॥

ਚਿਤ੍ਰੇ ਦੀ ਛਿਲ ੨ ਪਲ ਸੁੰਠ ਅਧਾ ਪਲ। ਗੁੜ ੧ਪਲ ਤਿਲ ੧ ਪਲ ਮਿਲਾਕਰ ਪੀਸ ਲਵੇ। ਇਹ ਤੱਤੇ ਦੁਧ ਨਾਲ ਖਾਵੇ ਤਾਂ ਗੋਲਾ ਨਾਸ ਹੋਵੇ। ਹੋਰ ਸੂਲ ਤੇ ਅਫਾਰਾ ਭੀ ਛਿਨ ਮਾਤ੍ਰ ਵਿਚ ਨਾਸ ਕਰੇ॥ ੨੪੯ ॥

ਪੁਨਾ ॥ ਸੰਧਾ ਦਾਰਮ ਹਿੰਗ ਕੀਟ ਰਿਪ ਲੀਜਿਯੇ। ਏਲਾ ਸੁੰਚਰ ਲੂਨ ਮਾਤਲੁੰਗ ਕੀਜਿਯੇ। ਤੁਲਸੀ ਰਸ ਕੇ ਸਾਥ ਕਰਖ ਇਕ ਖਾਇ ਲੈ। ਹੋ ਗੁਲਮ ਬਜਾਧ ਕੀ ਪੀਰ ਪਲਕ ਮਹਿ ਘਾਇ ਲੈ ॥ ੨੫੦ ॥

ਸੇਂਧਾ ਨਿਮਕ ਅਨਾਰਦਾਣਾ ਹਿੰਙ ਬਾਇਬੜਿੰਗ। ਇਲਾਇਚੀ ਸੌਂਚਰ ਨਿਮਕ ਬਿਜੌਰਾ। ਪੀਸਕਰ ਤੁਲਸੀ ਦੇ ਰਸ ਨਾਲ ੧ਕਰਖ ਖਾਵੇ। ਪੇਟ ਦਾ ਗੋਲਾ ਤੇ ਹੋਰ ਪੇਟਦੇ ਰੋਗ ਵਾਲੇ ਪੀੜ ਆਦਿਕ ਰੋਗ ਪਲ ਮਾਤ੍ਰ ਵਿਚ ਨਾਸ

ਕਰੇ ॥ ੨੫੧ ॥

ਪੁਨਾ ॥ ਕੇਵਲ ਤ੍ਰਿਫਲਾ ਪੀਸ ਕਰਾਵੈ ਚੂਰਨੰ । ਤਾਂ ਸਮ ਸਿਤਾ ਸੁਪੈਦ ਤਾਹ ਮੈ ਪੂਰਨੰ । ਸਹਤ ਸੰਗ ਭਖ ਰੋਜ ਗੁਲਮ ਕੋ ਨਾਸ ਹੈ । ਹੋ ਵਾ ਦਤੀ ਗੁੜ ਨਾਲ ਸਿਵਾ ਭਖ ਰਾਸ ਜੈ ॥ ੨੫੧ ॥

ਸਿਰਫ ਤ੍ਰਿਫਲੇ ਦਾ ਚੂਰਨ ਕਰੇ।ਤਿਸਦੇ ਸਮਾਨ ਚਿਟੀ ਮਿਸਰੀ ਮਿਲਾਵੇ। ਸਹਤ ਦੇ ਨਾਲ ਹਰ ਰੋਜ ਖਾਵੇ ਤਾਂ ਗੁਲਮ ਰੋਗ ਨਾਸ ਹੋਵ । ਯਾਂ ਦੰਤੀ ਜਪਾਲਦੀ ਜੜ੍ਹ)ਗੁੜ ਨਾਲ ਯਾ ਹਰੜ ਗੁੜ ਨਾਲ ਖਾਵ ਤਾਂ ਗੁਲਮਰੋਗ ਨਾਸਹੋਵੇ ॥

ਪੁਨਾ ਛਪੈ ॥ ਹਿੰਗ ਸੈਂਧ ਅਜਮੋਦ ਸਟੀ ਤ੍ਰਿਕੁਟਾ ਬਰ ਦੰਤੀ । ਅਭਯਾ ਪਾਠਾ ਚਿਤ੍ਰ ਤ੍ਰਿਵੀ ਧਾਵਨ ਮਿਲਵਤੀ। ਸੁੰਠੀ ਪੁਹਕਰ ਮੂਲ ਚਬਕ ਦਾਰਮ ਲੈ ਜੀਰਾ।ਧਨੀਆਂ ਆਮਲ ਵੇਤ ਤਿੰਤੜੀਕੈ ਗਹਿ ਪੀਰਾ । ਪੰਚ ਲਵਨ ਦ੍ਵੈਖਾਰ ਖਿਪ ਪੀਸ ਉਸਨ ਜਲ ਸੰਗ ਭਖ । ਅਬ ਵਾ ਮਦਸੋਂ ਖਾਤ ਹਤ ਗੁਲਮਲਿਫ ਰੁਜਬ੍ਰਿੰਦਲਖ॥੨੫੨

ਹਿੰਙ ਸੈਂਧ ਅਜਮੋਦ ਕਚੂਰ ਤ੍ਰਿਕੁਟਾ ਵਚ ਜਪੋਲੋਟੇ ਦੀ ਜੜ੍ਹ । ਹਰੜ ਬਹਿਕੜ ਚਿਤ੍ਰਾ ਤ੍ਰਿਵੀ ਕੰਡਿਆਰੀ । ਸੁੰਢ ਪੁਹਕਰਮੂਲ ਚਬਕ ਅਨਾਰਦਾਣਾ ਜੀਰਾ । ਧਨੀਆਂ ਅਮਲ ਵਤ ਸਮਾਕ ਦ ਦਾਣਿਆਂ ਦੀ ਛਿੱਲ । ਪੰਜੇ ਨਮਕ ਸਜੀਖਾਰ ਤ ਜੌਂਖਾਰ ਪੀਸਕਰ ਗਰਮ ਪਾਣੀ ਨਾਲ ਖਾਵੇ । ਅਰਵਾ ਸ਼ਰਾਬ ਨਾਲ ਖਾਵ ਤਾਂ ਗੋਲਾ ਤੇ ਤਿੱਲੀ ਨਾਸ ਹੋਣ ਅਤੇ ਹੋਰ ਬੀ ਪੇਟ ਦੇ ਰੋਗਾਂ ਨੂੰ ਨਾਸ ਕਰੇ ॥ ੨੫੨ ॥

ਪੁਨਾ ਬਜ੍ਰਖਾਰ ॥

ਪੰਚ ਲਵਨ ਤ੍ਰੈ ਖਾਰ ਅਤ੍ਰ ਬਜ੍ਰ ਪੈ ਭਾਵਨਾ । ਘਾਮ ਰਾਖ ਦਿਨ ਤੀਨ ਅਰਕਪਤ ਲੇਪ ਲਗਾਵਨ । ਅਗਨ

ਸੰਗ ਕਰ ਭਸਮ ਤਾਸਸਮ ਇਹ ਖਿਪ ਦਾਰੂ। ਤ੍ਰਿਫਲਾ ਰਾਈ ਮਿਰਚ ਚਿਤ੍ਰ ਜੀਰਾ ਪਿਸ ਧਾਰੂ। ਪੁਨ ਖਾਵਨ ਦੀਜੈ ਨਿਖਕ ਇਕ ਬਾਤ ਗੁਲਮ ਜਲ ਗਰਮ ਸਹ। ਲਖ ਪਿੱਤਜ ਘ੍ਰਿਤ ਕਫ ਮੂਤ ਗਵ ਤ੍ਰਿਕਜ ਕਾਂਜੀ ਸਾਥ ਗਹ ॥ ੨੫੩ ॥

ਪੰਜੇ ਨਿਮਕ ਯਜੀਖ ਰ ਜੌਂਖਾਰ ਸੁਹਾਗਾ ਅੱਕ ਤੇ ਥੋਹਰ ਦੇ ਦੁਧਾਂ ਨਾਲ ਪੁਠਾਂ ਦੇਵੇ। ਧੁਪੇ ੩ ਦਿਨ ਰਖਕੇ ਫਿਰ ਉਪਰ ਅੱਕ ਦੇ ਪੱਤੇ ਲਪੇਟਕੇ ਅਗ ਨਾਲ ਭਸਮ ਕਰਕੇ ਫਿਰ ਤਿਸਦੇ ਸਮਾਨ ਇਹ ਦਵਾਈਆਂ ਪਾਵੇ। ਰਾਈ ਤ੍ਰਿਫਲਾ ਮ੍ਰਿਚ ਜੀਰਾ ਚਿਤ੍ਰਾ ਪੀਸਕੇ। ਫਿਰ ੪ ਮਾਸੇ ਖਾਣ ਨੂੰ ਦੇਵੇ ਤਾਂ ਬਾਦੀ ਦਾ ਗੋਲਾ ਗਰਮ ਜਲ ਨਾਲ, ਪਿਤ ਦਾ ਹੋਵੇ ਤਾਂ ਘੇਉ ਨਾਲ, ਕਫ ਦਾ ਗੋਲਾ ਹੋਵੇ ਤਾਂ ਗਊ ਦੇ ਪੇਸ਼ਾਬ ਨਾਲ ਅਤੇ ਤ੍ਰਿਦੋਖ ਦਾ ਹੋਵੇ ਤਾਂ ਕਾਂਜੀ ਨਾਲ ਦੇਵੇ॥

## ਪੁਨਾ ਕੰਕਾਇਨ ਬਟੀ ॥

ਇਟਸਿਟ ਪੁਹਕਰ ਮੂਰ ਚਿਤ੍ਰ ਦੰਤੀ ਤ੍ਰਿਵ ਸੁੰਠੀ। ਧਾਵਨ ਬਰਚ ਪਛਾਨ ਤੋਲ ਪਲ ਪਲ ਸਭ ਗੁੰਠੀ। ਆਮਲ ਬੇਤ ਜਵਾਨ ਸ੍ਰੈਤ ਜੀਰਕ ਜਵਖਾਰ॥ਧਨੀਆਂ ਮਰਚ ਹਰੜ ਪੀਪਰੀ ਕਨਾ ਬਿਚਾਰਾ। ਇਹ ਦੋ ਦੋ ਪਲ ਗਹ ਬੇਦ ਬਰ ਰਸ ਜੰਭੀਰੀ ਗੁਟੀ ਕਰ। ਨਿਤ ਭਖ ਗਵ ਮੂਤਰ ਸੰਗ ਨਰ ਛਿੱਫ ਸੂਲ ਦੁਖ ਗੁਲਮ ਹਰ ॥ ੨੫੪ ॥

ਇਟਸਿਟ ਪੁਹਕਰਮੂਲ ਚਿਤ੍ਰੇ ਦੀ ਛਿਲ ਜਪਾਲਦੀ ਜੜ੍ਹ ਤ੍ਰਿਵੀ ਸੁੰਢ। ਕੰਡਿਆਰੀ ਵਚ ਇਹ ਸਭ ਪਲਪਲ। ਅਮਲਬੇਤ ਅਜਵਾਇਨ ਚਿਟਾ ਜੀਰਾ ਜੌਂਖਾਰ। ਧਨੀਆਂ ਮ੍ਰਿਚ ਹਰੜ ਦੀ ਛਿਲ ਮਘ ਅਤੇ ਗੰਮੀਆਂ ਮਘਾਂ। ਇਹ ਸਭ ਦੋ ਦੋ ਪਲ ਲੈਕੇ ਗਲਗਲ ਦੇ ਰਸ ਨਾਲ ਗੋਲੀਆਂ ਕਰੇ। ਨਿਤ ਪ੍ਰਤਿ ਗਊ ਮੂਤ੍ਰ ਨਾਲ ਖਾਵੇ ਤਾਂ ਛਿਫ ਸੂਲ ਅਰ ਗੋਲਾ ਸਭ ਨਾਸ ਕਰ ॥ ੨੫੪ ॥

## ਪੁਨਾ ਚਟਨੀ ॥ ਚੌਪਈ ॥

ਧਨੀਆਂ ਮਿਰਚ ਪੁਦੀਨਾ ਆਨ । ਕਾਲਾ ਜੀਰਕ ਲਾਚੀਦਾਨ । ਫੁਲ ਗੁਲਾਬ ਅਰ ਦਾਰਮ ਬੀਜ । ਗਰੀ ਸਾਉਗੀ ਤ੍ਰੂਕ ਭੀ ਲੀਜ ॥ ੨੫੫ ॥

ਧਨੀਆਂ ਮ੍ਰਿਚਾਂ ਪੁਦੀਨਾਂ । ਕਾਲਾ ਜੀਰਾ ਲਾਚੀਦਾਨਾ । ਗੁਲਾਬ ਦੇ ਫੁਲ ਅਨਾਰਦਾਨਾ । ਗਰੀ ਸਾਉਗੀ ਦਾਰਚੀਨੀ ॥ ੨੫੫ ॥

ਸਿਵਾ ਛੁਹਾਰ ਕਨਾਂ ਬਿਦਾਮ । ਸੁੰਠਿ ਆਵਲੇ ਸੌਂਫ ਮਿਲਾਨ । ਦੋ ਦੋ ਤੋਲੇ ਏ ਸਭ ਲਾਇ । ਅੰਬ ਚੂਰ ਤੋਲੇ ਚਤੁ ਪਾਯ ॥ ੨੫੬ ॥

ਹਰੜ ਛੁਹਾਰੇ ਮਘਾਂ ਬਾਦਾਮਗਿਰੀ । ਸੁੰਢ ਆਵਲੇ ਸੌਂਫ । ਇਹ ਸਭ ਦੋ ਦੋ ਤੋਲੇ । ਅੰਬਚੂਰ ੪ ਤੋਲੇ ॥ ੨੫੬ ॥

ਕੇਸਰ ਜਲਵਤ੍ਰੀ ਦਿਵ ਫੂਲ । ਤ੍ਰੈ ਤ੍ਰੈ ਮਾਸੇ ਏ ਤ੍ਰਿਕ ਤੂਲ । ਅਦਰਕ ਤੋਲ ਆਠ ਮਿਲਾਇ । ਮੇਥੇ ਰਾਈ ਚਾਰ ਕਰਾਇ ॥ ੨੫੭ ॥

ਕੇਸਰ ਜਾਵਿਤ੍ਰੀ ਲੌਂਗ । ਇਹ ਤਿੰਨੇ ਤਿੰਨ ਤਿੰਨ ਮਾਸੇ । ਅਦ੍ਰਕ ੮ ਤੋਲੇ । ਮੇਥੇ ਤੇ ਰਾਈ ੪ ਤੋਲੇ ॥ ੨੫੭ ॥

ਮਾਸਾ ਹਿੰਗ ਖੰਡ ਅਠ ਤੋਲੇ । ਚਿਭੜ ਕਚਰੀ ਖਸਟ ਜੁ ਟੋਲੇ । ਬਾਰਾਂ ਤੋਲੇ ਲੂਣ ਪਛਾਨ । ਲਾਲ ਮਿਰਚ ਤੋਲਾ ਇਕ ਜਾਨ ॥ ੨੫੮ ॥

ਹਿੰਙ ੧ ਮਾਸਾ ਖੰਡ ੮ ਤੋਲੇ । ਚਿਭੜਾਂ ਦੀਆਂ ਕਚਰੀਆਂ ੬ ਤੋਲੇ । ਨਿਮਕ ੧੨ ਤੋਲੇ । ਮ੍ਰਿਚ ਲਾਲ ੧ ਤੋਲਾ ॥ ੨੫੮ ।

ਸਿਰਕਾ ਸੇਰ ਸਵਾ ਬਿਚ ਡਾਲ । ਚਟਨੀ ਖਾਵੇ ਸਰਬੇ ਕਾਲ । ਲਿੱਫ ਗੁਲਮ ਦੁਖ ਸੂਲ ਪਰਾਇ । ਪੇਟ ਰੋਗ

ਨਹ ਏਕ ਰਹਾਇ ॥ ੨੫੯ ॥

ਸਿਰਕਾ ਸਵਾਸੇਰ ਵਿਚ ਪਾਕਰ। ਸਭਨਾਂ ਨੂੰ ਮਿਲਾਕੇ ਚਟਨੀ ਕਰੇ ਤਾਂ ਖਾਵੇ, ਦਿਨ ਵਿਚ ਦੋ ਤਿੰਨ ਵਾਰ। ਲਿਫ ਤੇ ਪੇਟ ਦਾ ਰੋਲਾ ਅਰ ਫੂਲ ਇਹ ਸਭ ਨਾਸ਼ਕਰੇ। ਹੋਰ ਭੀ ਪੇਟ ਦਾ ਕੋਈ ਰੋਗ ਨਾਂ ਰਹੇ ॥ ੨੫੯ ॥

ਪੁਨਾ ॥ ਸ਼ੋਰਾ ਕਲਮੀ ਸਜੀਖਾਰ। ਮੇਲ ਏਲੂਆ ਟੰਕਨ ਧਾਰ। ਜਵਾਂਖਾਰ ਅਰ ਸੌਂਚਰ ਲੂਨ। ਆਨ ਨਸ਼ਾਦਰ ਆਛਾ ਗੂੰਨ ॥ ੨੬੦ ॥

ਕਲਮੀ ਸ਼ੋਰਾ ਸਜੀਖਾਰ। ਏਲੂਆ ਸੁਹਾਗਾ। ਜੌਂਖਾਰ ਸੌਂਚਰ ਨਿਮਕ। ਨਸ਼ਾਦਰ ॥ ੨੬੦ ॥

ਦੋ ਦੋ ਤੋਲੇ ਏ ਸਭ ਆਨ। ਕੰਨਜਾਂ ਰਸ ਇਕ ਬੋਤਲ ਠਾਨ। ਬੋਤਲ ਮੈ ਦਾਰੂ ਸਭ ਡਾਲੀ। ਜਵ ਕੋਠੀ ਮੈਂ ਦਬ ਦਿਨ ਚਾਲੀ ॥ ੨੬੧ ॥

ਇਹ ਸਭ ਦੋ ਦੋ ਤੋਲੇ। ਕੁਆਰ ਦਾ ਰਸ ੧ ਬੋਤਲ। ਇਹ ਸਭ ਦਾਰੂ ਉਸ ਰਸ ਦੀ ਬੋਤਲ ਵਿਚ ਪਾਕੇ। ਜਵਾਂ ਦੀ ਕੋਠੀ ਵਿਚ ੪੦ ਦਿਨ ਦਬਾ ਰਖੇ ॥ ੨੬੧ ॥

ਪੁਨਾ ਨਿਕਾਲ ਅਚੋ ਤਿਹ ਰੋਜ। ਤੋਲਾ ਏਕ ਵਜਨ ਤਿਹ ਖੋਜ। ਲਿੱਫ ਗੁਲਮ ਆਦਿਕ ਰੁਜ ਪੇਟ। ਕਹਿ ਸੀਤਲ ਇਕ ਖਿਨਮਹਿ ਮੇਟ ॥ ੨੬੨ ॥

ਫਿਰ ਕਢਕੇ ਰੋਜ ਛਕਿਆ ਕਰੇ। ਵਜਨ ਖੁਰਾਕ ਦਾ ੧ ਤੋਲਾ ਭਰ ਹੈ। ਪੇਟ ਦੇ ਲਿਫ ਗੋਲਾ ਆਦਿਕ ਰੋਗ। ਛਿਨ ਮਾਤ੍ਰ ਮੈ ਨਾਸ ਕਰੇ ॥ ੨੬੨ ॥

ਪੁਨਾ ॥ ਤ੍ਰਿਫਲਾ ਸੌਂਫ ਜਵਾਇਨ ਆਨ। ਕੰਨਜਾਪਤ ਅਰੁ ਲੋਹਾ ਠਾਨ। ਮੇਲ ਪੁਰਾਨਾ ਗੁੜ ਜਲ ਪਾਯ। ਧਰਾ ਬੀਚ ਮੱਟੀ ਦਬਵਾਯ ॥ ੨੬੩ ॥

ਤ੍ਰਿਫਲਾ ਸੌਂਫ ਅਜਵਾਇਨ। ਕੁਆਰ ਦੇ ਪਤ੍ਰ। ਲੋਹਚੂਨ ਪੁਰਾਣਾ ਗੁੜ

ਪਾਕਰ ਜਲ ਪਾਦੇਵੇ। ਘੜਾ ਫਿਰ ਮਿਟੀ ਵਿਚ ਦਬਾ ਛੱਡੇ ॥ ੨੬੩ ॥

ਦਸਵੇਂ ਦਿਨ ਕੱਢ ਤਾਂਹਿ ਹਲਾਇ। ਫੇਰ ਦਾਬ ਦਿਨ ਆਠ ਕਢਾਇ। ਸੋ ਜਲ ਛਾਨ ਪਿਲਾਵੇ ਬੀਰ। ਉਦਰ ਰੋਗ ਸਭ ਨਾਸੇ ਧੀਰ ॥ ੨੬੪ ॥

ਦਸਵੇਂ ਦਿਨ ਕਢਕੇ ਹਿਲਾਵੇ। ਫਿਰ ਦਬ ਦੇਵੇ ਫਿਰ ਅਠਵੇਂ ਦਿਨ ਕਢੇ। ਫਿਰ ਓਹ ਜਲ ਛਾਨਕੇ ਪਿਲਾਵੇ। ਤਾਂ ਪੇਟ ਦੇ ਸਭ ਰੋਗ ਨਾਸਕਰੇ॥

ਪੁਨਾ-ਦੋ:॥ਅਜੈਪਾਲ ਸੁਧਟੰਕਚਤੁ ਟੰਕਹੀਰਬੀਚਾਰ। ਸ਼ਿਵ ਬੀਰਜ ਚਤੁਟੰਕਗਹ ਗੰਧਕ ਟੰਕਦੁਧਾਰ।੨੬੫

ਸੋਧਾ ਜਮਾਲਗੋਟਾ ੪ ਟੰਕ ਹੀਰਵੀ (ਕਾਹੀ ਸੁਰਖ) ੪ ਟੰਕ। ਪਾਰਾ ੪ ਟੰਕ ਗੰਧਕ ਆਂਵਲੇਸਾਰ ੨ਟੰਕ ॥ ੨੬੫ ॥

ਸੱਜੀ ਟੰਕਨ ਬਿਖ ਗਹੋ ਤ੍ਰਿਕ ਤ੍ਰਿਕ ਟੰਕੈ ਚੀਨ।ਨੀਲਾ ਥੋਥਾ ਟੰਕ ਇਕ ਕਨਾਂ ਸ੍ਰਿਸਾਹੀ ਤੀਨ ॥ ੨੬੬ ॥

ਸਜੀ ਸੁਹਾਗਾ ਮਿਠਾ ਤੇਲੀਆ ਇਹ ਸਭ ਤਿੰਨ ਤਿੰਨ ਟੰਕ। ਨੀਲਾ ਥੋਥਾ ੧ਟੰਕ ਮਘਾਂ ੩ਸਰਸਾਹੀਆਂ ॥ ੨੬੬ ॥

ਕੂਟ ਛਾਨ ਸਭ ਖਰਲ ਕਰ ਨਿੰਬੂ ਰਸ ਮੈ ਬੀਰ। ਯੁਗ ਰੱਤੀ ਦੈ ਖਾਨ ਕੋ ਤਪਤੋਦਕ ਸੋਂ ਧੀਰ ॥ ੨੬੭ ॥

ਕੁਟ ਛਾਨਕੇ ਸਭ ਖਰਲ ਕਰੇ ਇਸ ਵਿਚ ਨਿੰਬੂਦਾ ਰਸ ਪਾਕੇ। ਫਿਰ ੨ ਰਤੀਆਂ ਖਾਣ ਨੂੰ ਤੱਤੇ ਪਾਣੀ ਨਾਲ ਦੇਵੇ(ਉਕਤ ਰੋਗ ਨਾਸ਼ਕਰੇ)॥੨੬੭॥

ਬਾਉ ਗੋਲੇ ਕੋ॥ ਦੋਹਰਾ ॥

ਤ੍ਰਿਫਲਾ ਤੋਲੇ ਤੀਨ ਲੈ ਜੁਗਲ ਕਮੀਲਾ ਮੇਲ। ਤ੍ਰਿਵਤਾ ਮਾਸੇ ਖਸ਼ਟ ਗਹ ਖਸ਼ਟ ਬਮਾਰਾ ਰੇਲ ॥੨੬੮॥

ਤ੍ਰਿਫਲਾ ੩ ਤੋਲੇ ੨ ਤੋਲੇ ਕਮੀਲਾ। ਤ੍ਰਿਵੀ ੬ਮਾਸ ਸਰਨਾ ੬ਮਾਸੇ॥

ਦਾਣੇ ਤੀਨ ਜਪਾਲਕੇ ਸੈਂਧਵ ਤੋਲੇ ਚਾਰ। ਉਸਨ

ਸਲਲ ਵਾ ਦੁਗਧ ਸੋਂ ਖਟ ਮਾਸੇ ਭਖਕਾਰ ॥੨੬੯॥

ਜੈਪਾਲਦੇ ਤਦਾਣੇ ਸੇਂਧਾ ਨਿਮਕ ੪ਤੋਲੇ। ਗਰਮ ਜਲ ਯਾ ਦੁਧ ਗਰਮ ਨਾਲ ੬ ਮਾਸੇ ਖਾਵੇ (ਬਾਉ ਗੋਲਾ ਨਾਸ ਕਰੇ) ॥੨੬੯॥ ਇਤਿਰੁਲਮਰਿਲਫ॥

## ਅਥ ਮੂਤ੍ਰ ਕ੍ਰਿਛ ਲੱਛਨ ॥ ਦੋਹਰਾ

ਛਿਨ ਛਿਨ ਮੂਤ੍ਰੇ ਕਸ਼ਟ ਕਰ ਲਿੰਗ ਪੀਰ ਬਹੁ ਹੋਇ।
ਨਿਕਸਤਕੰਕਰ ਸਰਕਰਾ ਮੂਤ੍ਰ ਕ੍ਰਿਛਰੁਜਜੋਇ॥੨੭੦

ਪਲ ਪਲ ਪਿਛੋਂ ਤਕਲੀਫ ਨਾਲ ਮੂਤ੍ਰੇ ਇੰਦ੍ਰੀ ਵਿਚ ਬਹੁਤੀ ਪੀੜ ਹੋਵੇ। ਵਿਚੋਂ ਕਿੰਕਰੀਆਂ ਤੇ ਰੇਤ ਜੇਹੀ ਨਿਕਲੇ ਇਸਨੂੰ ਮੂਤ੍ਰ ਕ੍ਰਿਛ ਰੋਗ ਆਖਦੇ ਹਨ ॥ ੨੭੦ ॥

## ਪ੍ਰਤੀਕਾਰ ॥ ਦੋਹਰਾ

ਯਸ਼ਟ ਰੇਨ ਬਡ ਇਲਾ ਬ੍ਰਿਖ ਚਪਲਾ ਭੇਦ ਪਖਾਨ।
ਗੋਖਰ ਛਿੱਲ ਇਰਿੰਡਕੀ ਕਲਕਾਕਰੋਸੁਜਾਨ ।੨੭੧।

ਮੁਲੱਠੀ ਪਾਪੜਾ ਬਡੀ ਇਲਾਯਚੀ ਬਾਂਸਾ ਮਘਾਂ ਪਖਾਨ ਭੇਦ। ਭਖੜਾ ਇਰਿੰਡ ਦੀ ਛਿਲ ਇਨ੍ਹਾਂ ਦਾ ਕਾੜ੍ਹਾ ਕਰੇ ॥ ੨੭੧ ॥

ਸਿਲਾਜੀਤ ਅਰੁ ਮਿਤ੍ਰਾਖਿਪ ਰੁਗਵੰਤੈਪਿਲਵਾਵ। ਮੂਤ੍ਰ ਕ੍ਰਿਛ ਦੁਖ ਸਰਕਰਾ ਪਥਰੀ ਕਕਲ ਜਾਵ ॥ ੨੭੨ ॥

ਸਿਲਾਜੀਤ ਤੇ ਮਿਸਰੀ ਮਿਲਾਕਰ ਰੋਗੀ ਨੂੰ ਪਿਲਾਵੇ। ਤਾਂ ਮੂਤ੍ਰ ਕ੍ਰਿਛ ਅਰ ਸਰਕਰਾ ਦਾ ਦੁਖ ਅਰ ਪਥਰੀ ਤੇ ਕੰਕਰੀਦਾਦੁਖਸਭਨਾਸਕਰੇ ॥੨੭੨॥

ਪੁਨਾ-ਰੰਭਾ ਢਕਤੇ ਪਾਤ ਗਹ ਤਿਲ ਬੰਗਾ ਸਭ ਸਾੜ।
ਰਾਤਭਿਗੋਵਹੁ ਭਸਮਵਹੁ ਦਿਨ ਨਿਤਾਰ ਜਲ ਕਾੜ੍ਹ ॥

ਕੇਲਾ ਤੇ ਢੱਕਦੇ ਪਤੇ. ਤਿਲਾਂ ਤੇ ਪੁਟਕੰਡੇ ਦੇ ਭੀ ਪਤ੍ਰ ਲਵੇ। ਫਿਰ ਇਨ੍ਹਾਂ ਦੀ ਭਸਮ ਕਰਕੇ ਰਾਤਨੂੰ ਭਿਉਂ ਛਡੇ ਦਿਨੇ ਜਲ ਨਿਤਾਰਕੇ ਕਾੜ੍ਹ ਲਵੇ ॥ ੨੭੩ ॥

ਤਾਹਿ ਖਾਰ ਕਰ ਕਰਖ ਇਕ ਭਖੇ ਭੇੜਕੇ ਮੂਤ। ਮਿਟੇ

ਸਰਕਰਾ ਕ੍ਰਿਛ ਦੁਖ ਪਥਰੀ ਤੇ ਸੁਖ ਸੂਤ ॥੨੭੪॥

ਤਿਸਦੀ ਫਿਰ ਕਾੜ੍ਹਕੇ ਖਾਰ ਕਰੇ ੧ ਕਰਖ ਭੇਡਦੇ ਦੁਧ ਨਾਲ ਖਾਵੇ। ਸਰਕਰਾ ਤੇ ਮੂਤ੍ਰ ਕ੍ਰਿਛ ਦਾ ਦੁਖ ਅਤੇ ਪਥਰੀ ਇਸਦੇ ਸੇਵਨ ਤੇ ਦੂਰ ਹੋਵੇ॥

ਪੁਨਾ-ਸਿਲਾਜੀਤ ਸੁਧ ਪੀਪਰੀ ਏਲਾ ਭੇਦ ਪਖਾਨ।
ਚੂਰਨ ਤੰਦਲ ਜਲ ਭਖੋ ਵਾ ਗੁੜਗੋਲੀਠਾਨ॥੨੭੫॥

ਸਿਲਾਜੀਤ ਸੋਧੀ ਹੋਈ ਮਘ ਪਾਖਾਨ ਭੇਦ ਇਲਾਯਚੀ। ਇਨ੍ਹਾਂ ਦਾ ਚੂਰਨ ਕਰਕੇ ਚਾਵਲਾਂ ਦੇ ਧੋਣ ਨਾਲ ਖਾਵੇ ਅਥਵਾ ਗੁੜ ਨਾਲ ਗੋਲੀ ਕਰੇ॥

ਪ੍ਰਾਤਕਾਲ ਨਿਤ ਖਾਇ ਇਕ ਮੂਤ੍ਰ ਰੁ ਕ੍ਰਿਛ ਮਿਟਾਇ।
ਵਾ ਮਿਸਰੀ ਜਵਖਾਰ ਸਮ ਕੱਚੀ ਲੱਸੀ ਖਾਇ॥੨੭੬

ਪ੍ਰਾਤਾ ਕਾਲ ਨਿੱਤ ਖਾਵੇ ਮੂਤ੍ਰ ਕ੍ਰਿਛ ਮਿਟੇ। ਅਥਵਾ ਮਿਸਰੀ ਜੌਂਖਾਰ ਸਮਾਨ ਭਾਗ ਕੱਚੀ ਲੱਸੀ ਨਾਲ ਖਾਵੇ॥ ੨੭੬॥

ਪੁਨਾ-ਲੋਕੇਸ੍ਵਰ ਰਸ॥ ਨਰਾਜ॥ ਮ੍ਰਿਤੂ ਰਸੇਂਦ੍ਰ ਏਕ ਭਾਗ ਚਾਰ ਭਾਗ ਲੇਲਿ ਲੈ। ਪਿਸਾਇ ਪੀਲ ਰੰਗ ਕੀ ਵਿਰਾਟ ਮਧਜ ਮੇਲਿ ਲੈ। ਲਿਪਾਯ ਕੌਡ ਤੂੰਡ ਕੋ ਪਿਸਾਇ ਦੂਧਟੰਕਨੰ। ਧਰਾਇ ਹਾਂਡਕਾ ਬਿਖੇ ਕਰਾਇ ਮੁਦ੍ਰ ਢੰਕਨੰ॥੨੭੭॥

ਮ੍ਰਿਤਪਾਰਾ ੧ਭਾਗ ਗੰਧਕ੪ਭਾਗ। ਪੀਹਕਰਪੀਲੇਰੰਗਦੀਆ ਕੌਡੀਆਂ ਵਿਚ ਭਰੇ। ਫਿਰ ਕੌਡੀਆਂ ਦੇ ਮੂੰਹ ਨੂੰ ਦੁਧ ਵਿਚ ਸੁਹਾਗਾ ਪਾਕੇ ਲਿਪ ਦੇਵੇ। ਫਿਰ ਹਾਂਡੀ ਵਿਚ ਧਰ ਦੇਵੇ ਅਰ ਹਾਂਡੀ ਦਾ ਮੂੰਹ ਲਿਪ ਦੇਵੇ॥ ੨੭੭॥

ਤਿਲੇ ਤਲੇ ਜਗਾਇ ਆਗ ਏਕ ਜਾਮ ਕੀ ਸਹੀ। ਪ੍ਰਕਾਸ ਸ੍ਵਾਂਗ ਸੀਤ ਖਾਇ ਚਾਰ ਗੁੰਜ ਦੀਸਹੀ। ਅਨੂ ਜੁ ਪਾਨ ਘੀਯਕੇ ਉਨੀਸਮਿਰਚਚਾਬਦੈ। ਬਸ੍ਰੂ ਪ੍ਰਕਾਰ ਕ੍ਰਿਛ ਕੋ ਭਤੱਛਿਨੇ ਜਬਾਬ ਦੈ॥੨੭੮॥

ਉਸਦੇ ਹੇਠਾਂ ੧ ਪਹਰਦੀ ਅੱਗਬਾਲੇ। ਸੂੰਗ ਸੀਤਲ ਹੋਣੇ ਪਰ ਕਢਕੇ ੪ ਰੱਤੀ ਖਾਵੇ। ਪਹਿਲੇ ਖਾਕੇ ਮਗਰੋਂ ੧੯ ਮਿਚਾਂ ਚਬਕੇ ਫਿਰ ਉਸੀ ਵਕਤ ਘੇਉ ਪੀ ਲਵੇ। ਅਠ ਪ੍ਰਕਾਰ ਦੇ ਮੂਤ੍ਰ ਕ੍ਰਿਛ ਰੋਗ ਨੂੰ ਤੱਤ ਛਿਨ ਜਵਾਬ ਦੇ ਸਕਦਾ ਹੈ॥ ੨੭੯॥

## ਅਥ ਮੂਤ੍ਰ ਘਾਤ ਸੁਜਾਕ॥ ਦੋਹਰਾ

**ਮੂਤ੍ਰ ਘਾਤ ਭਿਦ ਤੀਨ ਦਸ ਬੰਦ ਮੂਤ ਬਹਪਾਕ। ਪੀਰ ਦੁਖਦ ਬਹੁ ਜਲਨਭਵ ਕਹਤਯੁਨਾਨਿਸੁਜਾਕ॥੨੭੯**

ਮੂਤ੍ਰ ਘਾਤ ਦੇ ਤੇਰਾਂ ਭੇਦ ਹਨ ਮੂਤ੍ਰ ਦਾ ਰੁਕ ਜਾਣਾ ਅਤੇ ਬਹੁਤ ਪਾਕ ਬਹਣੀ। ਦੁਖ ਦੇਣ ਵਾਲੀ ਪੀੜ ਹੋਣੀ, ਬਹੁਤੀ ਜਲੂੰਣ ਜਿਸਨੂੰ ਯੂਨਾਨੀ ਵਾਲੇ ਸੁਜਾਕ ਕਹਿੰਦੇ ਹਨ॥ ੨੭੯॥

## ਪ੍ਰਤੀਕਾਰ॥ ਦੋਹਰਾ

**ਨਿਸਾ ਭੇਜ ਪਨਜਾਕ ਕਟੁ ਪ੍ਰਾਤ ਨਿਤਾਰੀ ਪੀਯ। ਉਭੈ ਜੁ ਪਲ ਕਾ ਮਾਨਕਰ ਰੋਗ ਸੁਜਾਕ ਨ ਥੀਯ॥੨੮੦॥**

ਕੌੜੀਆਂ ਤੋਰੀਆਂ ਰਾਤ ਨੂੰ ਭੇਉਂ ਛਡੇ ਯਾ ਕੌੜੀ ਖਲ ਭੇਉਂ ਛਡੇ ਪ੍ਰਾਤਾ ਕਾਲ ਨਿਤਾਰਕ। ਦੋ ਪਲ ਪ੍ਰਮਾਨ ਦਾ ਵਜਨ ਕਰਕੇ ਪੀਂਵੇ ਤਾਂ ਫਿਰ ਸੁਜਾਕ ਦਾ ਨਾਸ ਹੋ ਜਾਵੇ॥ ੨੮੦॥

**ਪੁਨਾ-ਏਕ ਟਕ ਯਵਖਾਰ ਭਖ ਕੱਚੀ ਲੱਸੀ ਸੰਗ। ਲਗੈ ਜੁ ਇੰਦ੍ਰੀ ਝੜ ਤਿਹ ਰੁਜ ਸੁਜਾਕ ਭਵਭੰਗ॥੨੮੧॥**

੧ ਟਕ ਜੌਂਖਾਰ ਕੱਚੀ ਲੱਸੀ ਨਾਲ ਖਾਵੇ। ਤਾਂ ਇੰਦਰੀ ਜੁਲਾਬ ਲਗ ਕੇ ਸੁਜਾਕ ਨਾਸ ਹੋਵੇ॥ ੨੮੧॥

**ਪੁਨਾ-ਸੁੱਧਾ ਬਰੋਜਾ ਬਾਂਮਦ੍ਰਗ ਸਿਤਾ ਇਲਾਲਘੁਪੀਸ। ਕੱਚੀ ਲੱਸੀ ਸੰਗ ਭਖ ਰੋਗ ਸੁਜਾਕ ਨ ਦੀਸ॥੨੮੨॥**

ਸੋਧਾ ਬਿਰੋਜਾ ਤਵਾਸੀਰ ਮਿਸਰੀ ਛੋਟੀ ਇਲਾਚੀ ਪੀਹਕੇ। ਕੱਚੀ ਲੱਸੀ ਨਾਲ ਖਾਵੇ ਤਾਂ ਸੁਜਾਕ ਨਾਸ ਕਰੇ॥ ੨੮੨॥

**ਪੁਨਾ-ਭੁਜੰਗ॥ ਗਹੋ ਬੀਜ ਖੀਰਾ ਮਿਲਾ ਕੱਥ ਤਾਮੈਂ।**

ਅਰੋ ਘੋਟ ਮਾਸੇ ਦਸੇ ਤੋਲ ਜਾਮੈਂ। ਕਿਧੋ ਘੋਟ ਵੂਧੀ ਲਘੂ ਛਾਨ ਪੀਜੈ। ਸੁਜਾਕਾਦਿ ਬਜਾਧੀ ਮਿਟੀ ਹੀ ਲਖੀਜੈ॥ ੨੮੩ ॥

ਖੀਰਿਆਂਦੇਬੀਜ ਕੱਥਾ। ਦਸਮਾਸੇ ਘੋਟਕੇਪੀਵੇ। ਅਥਵਾ ਛੋਟੀ ਦੋਧਕ ਘੋਟਕੇ ਛਾਨ ਕਰ ਪੀਵੇ। ਤਾਂਭੀ ਸੁਜਾਕਆਦਿਕ ਰੋਗ ਹਟੇਹੀਜਾਨਲੋ॥੨੮੩

ਪੁਨਾ-ਜਵੰਖਾਰ ਏਲਾ ਖਸੰ ਫੂਲ ਕੇਸੂ। ਪੁਨਾ ਸੰਖ ਹੋਲੀ ਤ੍ਰਿਕੁਟੀ ਮਿਲੇਸੂ। ਖਰਾ ਅ ਨ ਸੇਰਾ ਭਿਲੇ ਮੂਸ ਲੀ ਕੋ। ਸਭੀ ਪੀਸ ਪਾਵੇ ਸਿਤਾ ਸ੍ਵੇਤ ਨੀਕੋ ॥੨੮੪॥

ਜੌਂਖਾਰ ਇਲਾਯਚੀ ਖੱਸ ਕੇਸੂ ਦੇ ਫੁਲ। ਸੰਖਾ ਹੋਲੀ (ਭਲਭੜਿੰਗ) ਭੱਖੜਾ। ਕਲਮੀਸ਼ੋਰਾ ਅਰ ਮੂਸਲੀ। ਸਭੇ ਪ ਹਕਰ ਚਿਟੀ ਮਿਸਰੀ ਮਿਲਾ ਲਵੇ॥ ੮੪ ॥

ਉਠਾ ਪ੍ਰਾਤ ਖਾਵੇ ਤ੍ਰਿਕੇ ਟੰਕਪੱਸੀ। ਕਰੇ ਤਾਂ ਅਨੂਪਾਨ ਕੱਚੀ ਜੁ ਲੱਸੀ। ਕਿ ਲੈ ਰਾਲ ਪੀਸੀ ਭਖੇ ਆਠ ਮਾਸੇ। ਅਨੂਪਾਨ ਸੇਊ ਸੁਜਾਕ ਦਿ ਨਾਸੇ ॥ ੨੮੫ ॥

ਪ੍ਰਾਤਾਕਾਲ ਉਠਕੇ ੩ ਟੰਕ ਖਾਵੇ। ਕੱਚੀ ਲੱਸੀ ਇਸਦਾ ਅਨੁਪਾਨਹੈ। ਯਾ ਰਾਲ ਪੀਹਕੇ ੮ ਮਾਸੇ ਖਾਵੇ। ਕੱਚੀ ਲੱਸੀਹੀ ਅਨੂਪਾਨਹੈ ਸੁਜਾਕ ਆਦਿ ਨਾਸ ਹੋਵੇ ॥ ੨੮੫ ॥

ਪੁਨਾ ਗਹੋ ਆਠ ਤੋਲੇ ਖਰੀ ਸਰਦ ਚੀਨੀ। ਤ੍ਰਿਕੁੰਟੀ ਸਿਤਾ ਕੂ ਪੁਨਾ ਗੈਰ ਕੀਨੀ। ਗਿਰੋ ਲੈ ਖਰਬੂਜੇ ਭਲੀ ਖੀਰਯੰ ਕੀ। ਪਚੇ ਪੰਚ ਮਾਸ ਇ ਪੰਚੇ ਕਥੰ ਕੀ॥੨੮੬

ਖਰੀ ਸਰਦਚੀਨੀ ੮ ਤੋਲੇ। ਭਖੜਾ ਮੁਸ਼ਕ-ਪੂਰ ਰੇਰੀ। ਖਰਬੂਜਿਆਂ ਦੀ ਗਿਰੀ ਤੇ ਖੀਰਿਆਂ ਦੀ ਗਿਰੀ। ਪੰਚ = ਸ੍ਰੇਸ਼ਟ ਲੋਕੋਂਨੇ ਇਹ ਪੰਜ ਪੰਜ ਮਾਸ਼ੇ ਲੈਣੀ ਕਹੀ ਹੈ ॥ ੨੮੬ ॥

ਕਰੇ ਚੂਰ ਯਾਂਕੇ ਭਖੇ ਸਤ ਮਾਸੇ। ਉਭੇ ਕਾਲ ਸੇਵੇ

ਸੁਜਾਕਾਦਿ ਨਾਸੇ। ਕ੍ਰਿਧੇ ਭੇਵ ਧਨੀਆਂ ਸਿਤਾ ਪਾਇ ਪੀਵੇ। ਮਿਟੇ ਦੁੱਖ ਭਾਰੀ ਸੁਖੀ ਮੀਤ ਜੀਵੇ ॥ ੨੮੭ ॥

ਇਨ੍ਹਾਂ ਦਾ ਚੂਰਨ ਕਰਕੇ ੭ ਮਾਸੇ ਖਾਵੇ ਦੋਨੋਂ ਵਕਤ ਖ ਵੇ ਸੁਜਾਕ ਆਦਿਕ ਨਾਸ ਹੋਵੇ। ਜਾ ਧਨੀਆਂ ਰਾਤ ਭਿਉਂਕੇ ਦਿਨੇ ਮਿਸਰੀ ਮਿਲਾਕੇ ਪੀਵੇ। ਤਾਂ ਇਹ ਭਾਰੀ ਦੁਖ ਨੂੰ ਨਾਸ ਕਰੇ ॥ ੨੮੭ ॥

ਪੁਨਾ-ਪੁਰਾਨਾ ਤਰੂ ਅੰਬ ਮੂਲੰ ਤ੍ਰਚਾ ਲੈ। ਨਿਸਾ ਮੈ ਭਿਗਾਵੈ ਜੁ ਕੋਰਾ ਕੁੱਜਾ ਲੈ। ਦਿਨੇ ਮਾਖਿ ਕਿੰਬਾ ਸਿਤਾ ਪਾਇ ਪੀਜੈ। ਪੁਰਾਨੈ ਸੁਜਾਕੈਂ ਬਿਦਾ ਝੱਟਦੀਜੈ ॥ ੨੮੮

ਪੁਰਾਨੇ ਅੰਬਦੇ ਬ੍ਰਿਛ ਦੀ ਜੜ੍ਹ ਦੀ ਛਿਲ ਲੇਵੇ। ਰਾਤ ਭਿਉਂ ਛਡੇ ਕੋਰੇ ਕੁਜੇ ਵਿਚ। ਦਿਨੇ ਸਹਿਤ ਯਾਂ ਮਿਸਰੀ ਪਾਕਰ ਪੀਵੇ। ਪੁਰਾਨੇ ਸੁਜਾਕ ਨੂੰ ਇਹ ਝਟ ਬਿਦਾ ਕਰਨ ਹਾਰ ਹੈ ॥ ੨੮੮ ॥

ਪੁਨਾ-ਧਰੇ ਫਾਲਸੇ ਫੂਲਕੇ ਰਾਤਭੇਵੀ। ਕਿਸੀ ਦਾਰਸੋਂ ਲੇਜਕੈ ਭੇਰ ਪੇਵੀ। ਮਧੂ ਵਾ ਸਿਤਾ ਤਾਂਹਿਕੇ ਬੀਚ ਪਾਵੇ। ਚਿਰੰਕਾਲ ਕੋ ਜੋ ਸੁਜਾਕਾਦਿ ਘਾਵੇ ॥ ੨੮੯ ॥

ਫਾਲਸੇ ਦੇ ਫੁਲ ਲੈਕੇ ਰਾਤ ਨੂੰ ਭੇਰੇਂ ਛਡੇ। ਕਿਸੀ ਲਕੜੀ ਨਾਲ ਦਿਨੇ ਨਿਚੋੜ ਕੇ ਲੇਸ ਕਢਕੇ ਪੀਵੇ। ਪਰ ਸਹਤ ਯਾਂ ਮਿਸਰੀ ਵਿਚ ਪਾ ਲਵੇ। ਚਿਰ ਕਾਲ ਦਾ ਭੀ ਸੁਜਾਕ ਆਦਿ ਹੋਵੇ ਤਾਂ ਜਾਂਦਾ ਰਹੇ ॥ ੨੮੯ ॥

ਪੁਨਾ-ਨਏ ਪਾਤ ਤੂਤੰ ਭਿਗੋ ਪੀਸਿ ਤਾਸੇ। ਕਿ ਲੈ ਭੇਵ ਸੂੜੀ ਚਨੇ ਕੀ ਨਿਸਾਸੋਂ। ਦਿਨੈ ਤਾਹਿ ਪੀਜੈ ਮਿਲਾ ਬੀਚ ਮਾਖੀ। ਸੁਜਾਕਾਦਿ ਹੰਤੀ ਉਭੈ ਰੀਤਭਾਖੀ ॥ ੨੯੦

ਨਏ ਪਤੇ ਤੂਤ ਦੇ ਭਿਉਂ ਕਰ ਪੀਵੇ। ਜਾਂ ਛੋਲਿਆਂ ਦੀ ਸੂਲ੍ਹੀ ਰਾਤ ਨੂੰ ਭਿਉਂ ਛਡੇ। ਤੇ ਦਿਨੇ ਸਹਤ ਮਿਲਾਕਰ ਪੀਵੇ। ਇਹ ਦੋਨੋਂ ਤਰਕੀਬਾਂ ਸੁਜਾਕ ਆਦਿਕਦੇ ਨਾਸ ਕਰਨ ਵਾਲੀਆਂ ਕਹੀਆਂ ਹਨ ॥ ੨੯੦ ॥

ਪੁਨਾ-ਸਿਤਾ ਕਾਜਨੀ ਘੋਟਕੇ ਭੋਰ ਪੀਜੈ। ਕਿ ਖੱਸੀ ਜੂ

ਧਾਤ੍ਰੀ ਦਸੇਮਾਸ ਕੀਨੈ। ਘੁਟਾ ਪ੍ਰਾਤ ਪੀਵੈ ਸਿਤਾ ਬੀਚ ਪਾਈ। ਸੁਜਾਕਾਦਿ ਬਜਾਧੀ ਉਪਾਧੀ ਨਸਾਈ॥੨੯੧

ਪ੍ਰਾਤਾ ਕਾਸ਼ਨੀ ਘੋਟਕੇ ਮਿਸਰੀਮਿਲਾਕੇ ਪੀਵੇ। ਅਥਵਾ ਖਸੀ ਆਵਲੇ ੧੦ਮਾਸ਼ੇ। ਘੋਟਕੇ ਮਿਸਰੀ ਮਿਲਾਕੇਪੀਵੇ। ਸੁਜਾਕ ਆਦਿ ਰੋਗਾਂ ਦੀ ਬਜਾਧੀ ਦੀ ਉਪਾਧੀ ਹੀ ਨਹੀਂ ਰਹਿੰਦੀ ॥ ੨੯੧ ॥

## ਕੁਰਰੇ ਕੋ ॥ ਦੋਹਰਾ ॥

ਬਾਸੀ ਠੰਢੇ ਸਲਲ ਸੋਂ ਮਾਸੇ ਤਿੰਨ ਵਾ ਚਾਰ। ਚੋਪ ਜੁ ਚੀਨੀ ਭਖੇ ਨਿਤ ਕੁਰਰਾ ਰੋਗ ਬਿਦਾਰ ॥ ੨੯੨ ॥

ਬੇਹੇ ਸਰਦ ਪਾਨੀ ਨਾਲ ੩ ਮਾਸੇ ਯਾ ੪ ਮਾਸੇ ਤਕ। ਨਿਤਪ੍ਰਤ ਚੋਬ ਚੀਨੀ ਖਾਵੇ ਤਾਂ ਕੁਰਰਾ ਰੋਗ ਜਾਵੇ ॥ ੨੯੨ ॥

## ਪਿਸ਼ਾਬ ਬੰਦ ਕੋ ॥ ਦੋਹਰਾ ॥

ਦਸ ਦਸ ਮਾਸੇ ਆਨਕੇ ਸ਼ੋਰਾ ਰਾਈ ਕੂਟ। ਅਜਾ ਦੂਧ ਸੋਂ ਪਿਆਇ ਦੈ ਬੰਦ ਪਿਸਾਬੀ ਛੂਟ॥ ੨੯੩ ॥

ਸ਼ੋਰਾ ਤੇ ਰਾਈ ਦਸਦਸ ਮਾਸੇ ਕੁਟਕੇ। ਬਕਰੀ ਦੇ ਦੁਧ ਨਾਲ ਨਿਗ ਲਾ ਦੇਵੇ ਤਾਂ ਬੰਦ ਹੋਯਾ ਪੇਸ਼ਾਬ ਛੁਟ ਪਵੇ ॥ ੨੯੩ ॥

ਪੁਨਾ-ਜਲਮੈਂਸੰਗ ਯਹੂਦਘਸ ਦਿਜੈ ਨਸੰਗਪਿਲਾਇ। ਬੰਦ ਪਿਸ਼ਾਬਰੁ ਕੰਕਰਾ ਪਥਰੀਕਾ ਦੁਖ ਜਾਇ॥੨੯੪

ਸੰਗ ਯਹੂਦ ਪਾਣੀ ਨਾਲ ਘਿਸਾਕੇ ਨਿਸੰਗ ਹੋਕੇ ਪਿਲਾ ਦੇਵੇ । ਤਾਂ ਪੇਸ਼ਾਬ ਬੰਦ ਹੋਯਾ ਤੇ ਕੰਕਰੀ ਅਰ ਪਥਰੀ ਸਭਦਾ ਦੁਖ ਨਾਸਕਰੇ॥ ੨੯੨ ॥

## ਅਥ ਪਥਰੀ ਲਛਨ ॥ ਦੋਹਰਾ ॥

ਤਲੇ ਸਜਾਮ ਕਰ ਮੂਤ ਘਰ ਪਥਰੀ ਮੂਤ ਰੁਕਾਇ।ਕੁਖ ਪੀਰ ਅਧਮਾਨ ਜੂਰ ਕੁਸਜ ਲਿੰਗ ਮਸਲਾਇ॥੨੯੫

ਹੇਠਾਂ ਕਾਲਿਆਂ ਵਾਲਾਂ ਪਾਸ ਮੂਤ੍ਰ ਦਾ ਘਰ (ਮੂਤ੍ਰਾਸ਼ਯ) ਜੋ ਹੈ ਉਸ ਜਗਾ ਪਥਰੀ ਕਰਕੇ ਮੂਤ੍ਰ ਰੁਕ ਖਲੋਵੇ। ਉਸ ਕਰਕੇ ਕੁੱਖੀ ਵਿਚ ਪੀੜਾ ਅਫਾਰਾ

ਜ਼ੂਰ ਹੋ ਜਾਂਦਾ ਹੈ ਅਤੇ ਇੰਦ੍ਰੀ ਨੂੰ ਮਲ ਮਲਕੇ ਖੁਸ਼ੀ ਹੁੰਦਾਹੈ(ਇਹਨਿਸ਼ਾਨੀਆਂ ਪਥਰੀ ਦੀਆਂ ਹੁੰਦੀਆਂ ਹਨ) ॥ ੨੯੫ ॥

## ਪ੍ਰਤੀਕਾਰ ॥ ਸ੍ਵੈਯਾ ॥

ਬਰਨਾ ਤ੍ਵਚ ਬੀਚ ਇਰਿੰਡ ਮਹੌਖਧ ਗੋਖਰੂ ਕ੍ਵਾਥ
ਭਲੇ ਕਰਨਾ। ਕਰਨਾ ਰੁਜ ਕੋ ਕੁਛ ਔਰ ਕਰੀ ਦਿਵ
ਦਾਰਯ ਕੇ ਕ੍ਵਥ ਕੈ ਦਰਨਾ। ਦਰਨਾ ਕਵਿ ਸੀਤਲ
ਅਨਜ ਕਰੋ ਤ੍ਰਿਫਲਾ ਤਰਬੀਜ ਰੁ ਸਿੰਧਰਨਾ। ਧਰਨਾ
ਦੁਖ ਜੋ ਪਥਰੀ ਕਰ ਹ੍ਵੈ ਭਖ ਚੂਰਨਨੀਰ ਤਪੇਬਰਨਾ॥

ਬਰਨੇ ਦੀ ਛਿਲ ਇਰਿੰਡ ਸੁੰਢ ਭੁਖੜਾ ਇਨ੍ਹਾਂ ਦਾ ਚੰਗੀ ਤਰਾਂ ਕਾੜ੍ਹਾ ਕਰੇ। ਇਹ ਨਹੀਂ ਕਰਨਾ ਤਾਂ ਰੋਗ ਵਾਸਤੇ ਕੁਛ ਹੋਰ ਕਰਨਾ ਚਾਹੀਏ ਕਿ ਦੇਵ ਦਾਰ ਦਾ ਕੱਲ੍ਹਾ ਹੀ ਕਾੜ੍ਹਾ ਕਰਕੇ ਦੇਵੇ। ਹੋਰ ਕੁਛ ਡਰ ਨਹੀਂ ਕਰਨਾ ਚਾਹੀਦਾ ਕਿ ਤ੍ਰਿਫਲਾ ਤਰ ਦੇ ਬੀਜ ਸੇਂਧਾ ਨਿਮਕ। ਦੇਣਾ ਪਥਰੀ ਦੁਖਵਾਲੇ ਨੂੰ ਇਸਦਾ ਚੂਰਨ ਤੱਤੇ ਜਲ ਨਾਲ ॥ ੨੯੬ ॥

## ਪੁਨਾ ॥ ਦੋਹਰਾ

ਜੜ ਇਰੰਡ ਘ੍ਰਿਤ ਸੰਗ ਭਖ ਟੰਕਤੀਨ ਦਿਨ ਬੀਸ।
ਵਾਘ੍ਰਿਤਏਲਾਹਿੰਗਦੂਧਪੀਵਤਪਥਰੀਖੀਸ॥੨੯੭॥

ਇਰਿੰਡ ਦੀ ਜੜ੍ਹ ਘਿਉ ਨਾਲ ਖਾਵੇ ਬੀਸ ਦਿਨ ਪ੍ਰਯੰਤ ਤਿੰਨ ਤਿੰਨ ਟੰਕ ਪ੍ਰਮਾਣ। ਅਥਵਾ ਘ੍ਰਿਤ ਇਲਾਯਚੀ ਹਿੰਙ ਇਹ ਖਾਕਰ ਮਗਰੋਂ ਦੁਧ ਗੋਕਾ ਪੀਵੇ ਤਾਂ ਪਥਰੀ ਜਾਂਦੀ ਰਹੇ ॥ ੨੯੭ ॥

ਪੁਨਾ ॥ ਰੋਜ ਇਕਾਦਸ ਟੰਕ ਖਟ ਰੇਨ ਗੁਲੱਸੀ ਖਾਯ।
ਵਾ ਪਖਾਨ ਭਿਦ ਖਾਰ ਜਵ ਤੱਕ੍ਰ ਪਥਰੀਆ ਜਾਯ॥

ਪਿਤ ਪਾਪੜਾ ੬ਟੰਕ ਗੋਕੀ ਲੱਸੀ ਨਾਲ ੧੧ਦਿਨ ਖਾਵੇ। ਯਾ ਪਾਖਾਨ ਭੇਦ ਜੌਂਖਾਰ ਗੋਕੀ ਲੱਸੀ ਨਾਲ ਖਾਵੇ ਤਾਂ ਪਥਰੀ ਜਾਂਦੀ ਰਹੇ ॥ ੨੯੮ ॥

ਪੁਨਾਃ ਸ੍ਵੈਯਾ ॥ ਅਰਨੀ ਬਰਨਾਂ ਸੁੰਢਗੋਲਨਲੀਪੁਨ

ਫ਼ਾਲਸ ਗੋਖਰੂ ਮੇਲ ਸੁਹੰਜਨ । ਭਿਦ ਪਾਹਨ ਵੇਤਕਿ ਰ੍ਰਾਬ ਕਰੀ ਜਵਖਾਰ ਰੁ ਸਿੰਧਰ ਹਿੰਗ ਮਿਲੰਜਨ ॥ ਕਵਿ ਸੀਤਲ ਵਾ ਜਵਖਾਰ ਸਿਵਾ ਕਟ ਭਦ੍ਰ ਲਿਵਾ ਧ ਨਿਯਾ ਪਿਸਵੰਜਨ ॥ ਦਧਿ ਮੰਡ ਮਿਲਾਕਰ ਪੀਵਨਦੈ ਪਥਰੀਰੁਜਕੋਜਗ ਜੋਗਵਿਭੰਜਨ।੨੯੯।ਇਤਪਥਰੀ

•ਰੁਨੀ ਬਰਨਾ ਸੁੰਢ ਅੰਮਲਤਾਸ ਫਾਲਸਾ ਭਖੜਾ ਸੁਹਾਂਵਨਾ।ਪਾਖਾਨ ਭੇਦ ਤੇ ਹਰੜ ਇਨ੍ਹਾਂਦਾ ਕਾੜ੍ਹਾ ਕਰਕੇ ਜੌ ਖਾਰ ਸੇਂਧਾ ਨਿਮਕ ਤੇ ਹਿੰਙ ਮਿਲਾ ਕਰ ਪੀਵੇ। ਅਥਵਾ ਜੌਂਖਾਰ ਹਰੜ ਸੁੰਢ ਧਨੀਆਂ। ਦਹੀਵੇ ਮਠੇ ਵਿਚ ਮਿਲਾ ਕੇ ਪੀਵਨ ਨੂੰ ਦੇਵੇ ਇਹ ਦੋਨੋਂ ਪ੍ਰਯੋਗ ਪਥਰੀ ਰੋਗ ਨੂੰ ਨਸ਼ ਕਰਨੇ ਵਾਲੇ ਹਨ ॥ ੨੯੯ ॥

## ਅਬ ਪ੍ਰਮੇਹ ਲਛਨ ॥ ਦੋਹਾ ॥

ਇਖਲਹੂ ਸਹਤਾਦਿ ਜਿਮ ਮੂਤਅਬਲ ਤਨ ਚੀਨ ॥ਬੀ ਸ ਪ੍ਰਕਾਰ ਪ੍ਰਮੇਹ ਲਖ ਮੂਤਰਾਲ ਯੁਤਲੀਨ॥੩੦੦॥

ਗੰਨਿਆਂ ਦਾ ਰਸ ਲਹੂ ਸ਼ਹਤ ਆਦਿ ਦੀ ਨਜਾਂਈ ਮੂਤ੍ਰ ਦਾ ਰੰਗ ਹੋਵੇ ਅਰ ਸਰੀਰ ਨਿਰਬਲ ਹੋਵੇ। ਇਸ ਪ੍ਰਕਾਰ ਬੀਸ ਪ੍ਰਕਾਰਦਾ ਪ੍ਰਮੇਹਰੋਗਜਾਨਨਾ ਇਸ ਨਾਲ ਮੂਤ੍ਰ ਲੇਸ ਦਾਰ ਹੁੰਦਾ ਹੈ ॥ ੩੦੦ ॥

ਪ੍ਰਤੀਕਾਰ ਕਾਬਜ ॥ ਕਨਾ ਲੌਂਗ ਜਲਵਤ੍ਰ ਭੈਗਜਾਤੀ ਫਲ ਲਿਜੈ।ਅਕਰਕਰਾ ਅਰੁ ਮਿਰਚ ਕਾਸਮੀਰੀਤ੍ਰਕ ਕਿਜੈ ॥ ਚੂਰਨ ਕਪੜਛਾਨ ਟੰਕ ਭਰ ਪੈ ਸੋ ਖਾਵੈ।ਸਭ ਪ੍ਰਮੇਹ ਕੋ ਘਾਯ ਹ੍ਰਿਦੈ ਮੈਂ ਆਨਦ ਪਾਵੈ ॥੩੦੧॥

ਮਘ ਲੌਂਗ ਜਵਤ੍ਰੀ ਭੰਗ ਜਾਫਲ। ਅਕਰਕਰਾ ਮਿਰਚ ਕੇਸਰ ਦਾਰ ਚੀਨੀ। ਚੂਰਨ ਕਪੜ ਛਾਨ ਕਰਕੇ ਦੁਧ ਨਾਲ ੧ ਪੈਸਾ ਭਰ ਖਾਵੇ। ਇਸਦੇ ਸੇਵਨ ਨਾਲ ਸਭ ਪ੍ਰਕਾਰ ਦੇ ਪ੍ਰਮੇਹ ਜਾਂਦੇ ਹਨ ਤੇ ਹ੍ਰਿਦੇ ਮੇ ਆਨੰਦ ਪ੍ਰਾਪਤ ਹੁੰਦਾ ਹੈ ॥ ੩੦੧ ॥

ਪੁਨ-ਕਟਫਲਮੁੰਡੀ ਜੀਰ ਬਹੂਫਲ ਧਨਿਯਾਕਾਸ਼ਨਿ। ਯਸ੍ਟਿ ਸਲਾਰਾ ਮੇਲ ਸਭੀ ਕਾ ਚੂਰ ਕਰਾਸਨ॥ ਕਰਖ ਏਕ ਨਿਸਭੇਮ ਦਿਨੇਰਗੜੇ ਖਿਪਮਿਸਰੀ। ਤਿੱਬਵਾਕ ਪਿਵ ਪ੍ਰਾਤ ਬਜ਼ਾਧ ਮੇਹੀ ਕੀ ਬਿਸਰੀ॥ ੩੦੨॥

ਕਾਯਫਲ ਮੁੰਡੀਬੂਟੀ ਜੀਰਾ ਬਹੁਫਲੀ ਧਨੀਆਂ ਕਾਸ਼ਨੀ। ਮੁਲੱਠੀ ਸਲਾਰਾ ਮਿਲਾਕਰ ਸਭਦਾ ਚੂਰਨ ਕਰੇ। ਇਸ ਵਿਚੋਂ ੧ਕਰਖ ਰਾਤ ਨੂੰ ਭੇਉਂ ਛਡੇ ਪ੍ਰਾਤਾ ਕਾਲ ਰਗੜ ਕੇ ਮਿਸਰੀ ਮਿਲਾਕੇ ਪੀਵੇ। ਇਹ ਯੂਨਾਨੀ ਤੱਬ ਤਿੱਬ ਦੇ ਵਚਨ ਹਨ ਪਰਮੇਹ ਵਾਲੇ ਦੀ ਬਿਮਾਰੀ ਵਿਸਰ ਹੀ ਜਾਵੇਂ॥੩੦੨

ਪੁਨਃ॥ ਮਾਜੂ ਫਲ ਫਲ ਤ੍ਰਿਖਜ ਅਖਜ ਪੁਨ ਲਖਜ ਮਜੀਠੈ॥ ਮਸੂਕਿ ਪੂੰਗੀ ਫੂਲ ਹਰੜ ਕਰ ਚੂਰਨ ਈਠੈ॥ ਟੰਕ ਪੰਚ ਮਧ ਸੰਗ ਖਾਯਰਕਤਾਦਿ ਪ੍ਰਮੇਹੀ। ਦੁਸ੍ਟ ਰੋਗ ਖਿਨ ਨਾਸ ਸ੍ਵਾਸ ਸਖ ਸੋ ਨਰ ਲੇਹੀ॥੩੦੩॥

ਮਾਜੂਫਲ ਆਂਵਲੇ ਬਹੇੜਾ ਮਜੀਠ। ਰੂਮੀ ਮਸਤਕੀ ਸੁਪਾਰੀਦੇ ਫੁਲ ਅਰ ਹਰੜ ਇਨ੍ਹਾਂ ਦਾ ਚੂਰਨਕਰੇ। ੫ ਟੰਕ ਸ਼ਹਤ ਨਾਲ ਰਕਤ ਪ੍ਰਮੇਹਵਾਲਾ ਖਾਵੇ। ਤਾਂ ਇਹ ਦੁਸ਼ਟ ਰੋਗ ਖਿਨ ਮਾਤ੍ਰ ਮੈਂ ਨਸ਼ਟਹੋਵੇ ਪਰਖ ਫਿਰ ਸੁਖਾਲਾ ਸ੍ਵਾਸ ਲਵੇ॥ ੩੦੩॥

ਪੁਨਾਃ॥ਰਸਾ ਆਵਲੇ ਸਹਤ ਕ੍ਵਾਥਨਿਸਕਾ ਨਿਤਚਾਟੋ। ਵਾ ਮਧੁ ਰਸਾ ਗਿਲੋਯ ਪੀਯ ਸਰਬਾਮਿਹ ਕਾਟੋ॥ ਕਿਲੈ ਤੀਨ ਫਲਚੂਰ ਸਹਤ ਸੇ ਖਾਵੈ ਰੋਗੀ। ਅਥਵਾ ਭੇਦ ਪਖਾਨ ਮਧੂ ਸੇ ਪੀ ਸੁਖ ਹੋਗੀ॥ ੩੦੪॥

ਆਵਲੇਦਾ ਰਸ ਹਲਦੀਦਾ ਕਾੜ੍ਹਾ ਕਰਕੇ ਸ਼ਹਤ ਮਿਲਾਕੇ ਨਿਤ ਚੱਟੇ। ਅਥਵਾ ਸ਼ਹਤ ਗਿਲੋਯ ਦਾ ਰਸ ਮਿਲਾਕਰ ਪੀਵੇ ਤਾਂ ਸਭ ਪ੍ਰਮੇਹ ਜਾਂਦੇ ਰਹਨ। ਅਥਵਾ ਤ੍ਰਿਫਲੇ ਦਾ ਚੂਰਨ ਸ਼ਹਤ ਨਾਲ ਰੋਗੀਖਾਵੇ। ਯਾ ਪਾਖਾਨ ਭੇਦ ਸ਼ਹਤ ਨਾਲ ਪੀਵੇ ਤਾਂ ਸੁਖ ਪ੍ਰਾਪਤ ਹੋਵੇ॥ ੩੦੪॥

ਪੁਨਾਃ ॥ਚਿਤ੍ਰਕ ਧਾਵਨ ਯਸ੍ਰਿ ਤੀਨਫਲ ਕ੍ਵਾਥ ਪਿ
ਲਾਵੈ। ਵਾ ਤ੍ਰਿਫਲਾ ਦਿਵਦਾਰ ਨਿਸਾ ਤੁੰਮਾਘਨਪਾਵੈ।
ਸਭੀ ਦਰੜ ਕਰ ਕ੍ਵਾਥ ਸਹਤ ਬਿਚ ਤਾਂਹਿ ਮਿਲਿੱਜੈ॥
ਬੀਸ ਮੇਹ ਕੋ ਨਾਸ ਏਕ ਖਿਨ ਬੈਦ ਕਰਿੱਜੈ ॥੩੦੫॥

ਚਿਤ੍ਰਾ ਕੰਡਿਆਰੀ ਮੁਲੱਠੀ ਤੇ ਤ੍ਰਿਫਲਾ ਇਨ੍ਹਾਂਦਾ ਕਾੜ੍ਹਾ ਕਰਕੇ ਪੀਵੇ। ਅਥਵਾ ਤ੍ਰਿਫਲਾ ਦੇਵਦਾਰ ਹਲਧੀ ਤੁੰਮਾਂ ਮੋਥਾ। ਇਹ ਸਭ ਦਰੜ ਕੇ ਕਾੜ੍ਹਾ ਕਰੇ ਤੇ ਸ਼ਹਤ ਪਾਕੇ ਪੀਵੇ। ਤਾਂ ਬੀਸ ਪ੍ਰਕਾਰਦੇ ਪ੍ਰਮੇਹਾਂਦਾ ਨਾਸ ਇਕ ਛਿਨ ਮਾਤ੍ਰ ਵਿਚ ਹੋਜਾਵੇ ॥ ੩੦੫ ॥

## ਅਥ ਸੋਥ ਲਛਨ ਦੋਹਾ ॥

ਪੀੜ ਸਹਤ ਤਨ ਫੂਲ ਜਬ ਸੋ ਰੁਜ ਸੋਥ ਪਛਾਨ॥
ਨਰਪਗਤੇਤਿਯਬਦਨਕਤਚਢੈਪ੍ਰਾਨਹਤਜਾਨ।੩੦੬

ਪੀੜਹੋਵੇ ਨਾਲੇ ਸਰੀਰ ਫੁੱਲਜਾਵੇ ਓਹ ਰੋਗ ਸੋਜ ਕਹੀਦਾਹੈ। ਆਦਮੀ ਦੇ ਪੈਰੀਂ, ਔਰਤ ਦੇ ਮੂੰਹ ਤੇ ਪਹਲਾਂ ਚੜ੍ਹੇ ਤਾਂ ਮਰ ਜਾਂਦੇ ਹਨ॥੩੦੬॥

## ਪ੍ਰਤੀਕਾਰ ਕਾਬਜ॥

ਤ੍ਰਿਕੁਟਾ ਚਿਤ੍ਰਕ ਗੂੰਦ ਬਰਚ ਤ੍ਰਿਫਲਾ ਜੁਗ ਜਰਨਾ ॥
ਕਟੂ ਕੀਟ ਰਿਪ ਸਟੀ ਫਟਕਰੀ ਧਾਨਿਯਾ ਧਰਨਾ ॥
ਸਿੰਘੀ ਸਿੰਘ ਬਕਤ੍ਰ ਅਕਰਕਰ ਗ੍ਰੰਥਕ ਰਾਮਠ। ਮੂਲ
ਮੂਰਬਾ ਲੌਂਗ ਮੂਲ ਏਰਿੰਡ ਇਲਾਮਠ ॥੩੦੭॥

ਤ੍ਰਿਕੁਟਾ ਚਿਤ੍ਰਾ ਕਿਕਰਦਾਗੂੰਦ ਵਚ ਤ੍ਰਿਫਲਾ ਦੋਨੋਂਜੀਰੇ। ਕੌੜ ਬਾਇ ਬੜਿੰਗ ਕਚੂਰ ਫਟਕਰੀ ਧਨੀਆਂ। ਸਿੰਘੀ(ਕੰਡਿਆਰੀ)ਸਿੰਘ ਬਕਤ੍ਰ(ਬਾਂਸਾ) ਅਕਰਕਰ· ਪਿਪਲ੍ਹਾਮੂਲ ਹਿੰਙ। ਮੂਰਵਾ (ਮੋੜ੍ਹਿਓਂ) ਦੀ ਜੜ੍ਹ ਲੌਂਗ ਇਰੰਡ ਦੀ ਜੜ੍ਹ ਇਲਾਯਚੀ ॥ ੩੦੭ ॥

ਅਜਵਾਯਨ ਜਲਵਤ੍ਰ ਛਿੰਨਰੁਹ ਵਲਜ ਜਵਾਯਨ ॥

ਜਾਤੀਫਲ ਨੈਪਾਲ ਔਰ ਨਵਸਾਦਰ ਪਾਯਨ। ਲੂਨ ਮੁਸੱਬਰ ਆਨ ਖਾਰ ਦ੍ਵੈ ਸੋਏ ਲਿੱਜੈ॥ ਚੂਰਨਭਖ ਜਲ ਗਰਮ ਟੰਕ ਜੁਗ ਸੋਥ ਗਵਿੱਜੈ॥ ੩੦੮॥

ਅਜਵਾਇਨ ਜਵੱਤ੍ਰੀ ਗਿਲੋਯ ਬੱਲਅਜਵਾਇਣ। ਜਾਫਲ ਚਿਰਾਯਤਾ ਨੌਸਾਦਰ। ਨਿਮਕ ਏਲੂਆ ਸਜੀਖਾਰ ਜੌਂਖਾਰ ਸੋਏ। ਇਨ੍ਹਾਂਦਾ ਚੂਰਨਕਰਕੇ ਨਿਤ ਗਰਮ ਜਲ ਨਾਲ ੨ ਟੰਕ ਖਾਵੇ ਤਾਂ ਸੋਜ ਨਾਸ ਹੁੰਦੀ ਹੈ॥ ੩੦੮॥

ਪੁਨਃ ਪੁਨਰਨਵਾਦਿ ਚੂਰਨ॥ ਇਟਸਿਟ ਪਾਠਾ ਸੁੰਠਿ ਜੁਗਮ ਨਿਸ ਕਨਾਂ ਦੁਧਾਵਨ। ਸੋਮਾ ਬ੍ਰਿਖ ਦਿਵਦਾਰ ਗੋਖਰੂ ਚਿਤ੍ਰਕ ਪਾਵਨ।ਚੂਰਨ ਕਰ ਨਿਤ ਖਾਯ ਮੂਤ ਗਵ ਸੇ ਰੁਜਵੰਤਾ। ਸਰਬ ਕਲੇਵਰ ਸੋਥ ਅਵਰ ਰੁਜ ਉਦਰ ਮਿਟੰਤਾ॥੩੦੯॥

ਇਟਸਿਟ ਬਹਿਕੜ ਸੁੰਢ ਦੋਨੋਂਹਲਧੀਆਂ ਮਘਦੋਨੋਂ ਕੰਡਿਆਰੀਆਂ ਗਿਲੋਯ ਬਾਂਸਾ ਦੇਵਦਾਰ ਭਖੜਾ ਚਿਤ੍ਰਾ। ਚੂਰਨ ਕਰਕੇ ਨਿਤ ਪ੍ਰਤਿ ਗੋਕਮੂਤ੍ਰ ਨਾਲ ਖਾਵੇ। ਸਾਰੇ ਸਰੀਰ ਦੀ ਸੋਜ ਹੋਰ ਪੇਟਦੇ ਰੋਗ ਸਭ ਨਾਸ ਹੁੰਦੇ ਹਨ॥

ਪੁਨਃ ਗੁੜਾਦਿ ਚੂਰਨ॥ਗੁੜਪਲ ਤੀਨ ਮਗਾਯ ਤੀਨ ਪਲ ਸੁੰਠਿ ਮਿਲਾਵੇ। ਕਨਾ ਤੀਨ ਪਲ ਜਾਨ ਤੀਨ ਪਲ ਹਲਦੀ ਪਾਵੇ। ਲੋਹਚੂਨ ਰਿਪਕੀਟ ਔਰ ਤਿਲ ਪਲ ਪਲ ਲਿੱਜੈ। ਕਰਖ ਏਕ ਭਖ ਚੂਰ ਮੂਤ੍ਰ ਗਵ ਸੋਥ ਮਿਟਿੱਜੈ॥ ੩੧੦॥

ਗੁੜ੩ਪਲ ਸੁੰਢ ੩ਪਲ। ਮਘ ੩ ਪਲ ਹਲਧੀ ੩ ਪਲ। ਲੋਹ ਚੂਨ ੧ ਪਲ ਬਾਇਬੜਿੰਗ ੧ ਪਲ ਤਿਲ ੧ਪਲ। ਇਨ੍ਹਾਂ ਦਾ ਚੂਰਨ ਕਰਕੇ ੧ ਕਰਖ ਗੋਕੇ ਮੂਤ੍ਰ ਨਾਲ ਖਾਵੇ ਤਾਂ ਸੋਜ ਮਿਟੇ॥ ੩੧੦॥

ਪੁਨਃ॥ ਅਰਕ ਮਕੋ ਕਢ ਪੀਯ ਕਿੰਚ ਭਖ ਸਾਕ ਰਿਦਾ

ਈ। ਵਾ ਚਿਤ੍ਰਕ ਇਟਸਿੱਟ ਸਾਗ ਭਖ ਸੋਥ ਗਵਾਈ। ਵਾ ਮਦਰਾ ਕਰ ਪਾਨ ਪਾਯ ਤ੍ਰਿਫਲਾਦਿ ਕਢਾਈ। ਵਾ ਤ੍ਰਿਫਲਾ ਨਿਰਗੁੰਡਿ ਕ੍ਵਾਥ ਤਨ ਸੋਥ ਮਿਟਾਈ ॥੩੧੧

ਮਕੋਇ (ਭੰਬੋਲ) ਦਾ ਅਰਕ ਕਢਕੇ ਪੀਵੇ ਅਥਵਾ ਇਸੀ ਦਾ ਸਾਗ ਰਿੰਨ੍ਹਕੇ ਖਾਵੇ। ਵਾ ਚਿਤ੍ਰਾ ਇਟਸਿਟ ਇਨ੍ਹਾਂ ਦਾ ਸਾਗ ਖਾਵੇ ਤਾਂ ਸੋਜ ਮਿਟੇ। ਅਥਵਾ ਸ਼ਰਾਬ ਪੀਵੇ ਪਰ ਤ੍ਰਿਫਲਾ ਮਿਲਾਇਕੇ ਸ਼ਰਾਬ ਕਢਾਵੇ। ਅਥਵਾ ਤ੍ਰਿਫਲਾ ਸੰਭਾਲੂ ਇਨ੍ਹਾਂ ਦਾ ਕਾੜ੍ਹਾ ਕਰਕੇ ਪਾਵੇ ਤਾਂ ਸੋਜ ਰੋਗ ਮਿਟੇ ॥

ਦੋ: ॥ ਇਟਸਿਟ ਮੂਲ ਪਿਸਾਯਕੈ ਖੰਡ ਮੇਲਿ ਨਿਤ ਫੱਕ। ਵਾ ਤੁਰੰਗ ਵਿਟ ਬਾਂਧ ਦੈ ਸੋਥ ਕਲੇਵਰ ਪੱਕ ॥੩੧੨

ਇਟਸਿਟ ਦੀ ਜੜ੍ਹ ਪੀਸਕਰ ਖੰਡ ਮਿਲਾਕੇ ਨਿਤ ਫੱਕੇ। ਵਾ ਘੋੜੇ ਦੀ ਲਿੱਦ ਗਰਮ ਕਰਕੇ ਬੰਨ੍ਹ ਦੇਵ ਤਾਂ ਸੋਜ ਮਿਟੇ ॥ ੩੧੨ ॥

## ਪੁਨਾ ਲੇਪ ਦੋ: ॥

ਸਰੋਂ ਸੁਹੰਦਨ ਸੁੰਠਿ ਲਖ ਦੇਵਦਾਰ ਭੀ ਜਾਨ। ਬਿਸਖਪਰਾ ਜਲ ਸੰਗ ਪਿਸ ਲੇਪ ਸੋਥ ਸਭ ਹਾਨ ॥੩੧੩

ਸਰਹੋਂ ਸੁਹਾਂਜਨਾ ਸੁੰਢ ਦੇਵਦਾਰ। ਵਿਸਖਪਰਾ ਜਲ ਨਾਲ ਪੀਸ ਕਰ ਸੋਜ ਪਰ ਲੇਪ ਕਰੇ ਤਾਂ ਮਿਟੇ ॥ ੩੧੩ ॥ ਇਤੀ ਸੋਥ ॥

## ਅਥ ਅੰਡ ਬ੍ਰਿਧ ॥

ਪਵਨ ਪਤਾਲੂ ਨਾਰ ਧਸ ਸੋਥ ਅੰਡ ਪਰ ਹੋਯ। ਗੂਲਰ ਫਲ ਵਾ ਮਸਕ ਜਿਮ ਪੀਰ ਅੰਡ ਬ੍ਰਿਧ ਜੋਯ ॥ ੩੧੪॥

ਪਤਾਲੂਆਂ ਦੀਆਂ ਨਾੜਾਂ ਵਿਚ ਪਵਨ ਧਸੇ ਤਾਂ ਪਤਾਲੂਆਂ ਪਰ ਸੋਜ ਹੋ ਜਾਂਦੀ ਹੈ। ਓਹ ਸੋਜ ਗੂਲਰ ਦੇ ਫਲ ਦੀ ਨਿਆਈਂ ਅਥਵਾ ਭਰੀ ਮਸ਼ਕ ਦੀ ਨਿਆਈਂ ਫੁਲੀ ਹੋਈ ਪ੍ਰਤੀਤ ਦੇਵੇ ਤਾਂ ਇਸ ਨੂੰ ਅੰਡ ਬ੍ਰਿਧੀ ਆਖਦੇ ਹਨ ॥

## ਪ੍ਰਤੀਕਾਰ ਕਾਥਜ ॥

ਅਮ੍ਰਿਤ ਰਾਸਨਾ ਛਿਨਬਲਾ ਗੋਖਰੂ ਕਤਕਾਢਾ ਅਦਰਕ

ਤੇਲ ਮਿਲਾਯ ਪੀਯ ਮਿਟ ਅੰਡ ਜੁਬਾਢਾ। ਵਾਤ੍ਰਿਕੁਟਾ
ਫਲ ਤੀਨ ਕ੍ਵਾਬ ਬਿਚਖਾਰ ਲਵਣਖਿਪ। ਵਾ ਸਰਲਾ
ਗਰ ਸੁੰਠਿ ਦਾਰ ਕੁਠ ਮੂਤ ਕਾਂਜਿ ਲਿਪ॥ ੩੧੫ ॥

ਮੁਲੱਠੀ ਰਾਸਨਾ ਗਿਲੋਯ ਖਰੈਟੀਦੀ ਜੜ੍ਹਦੀ ਛਿਲ ਰੁਖੜਾ ਇਨ੍ਹਾਂ ਦਾ ਕਾੜ੍ਹਾ ਕਰੇ। ਅਦ੍ਰਕ ਤੇ ਮਿਠਾ ਤੇਲ ਮਿਲਾਕੇ ਪੀਵੇ ਤਾਂ ਅੰਡ ਬ੍ਰਿਧੀ ਜਾਵੇ । ਯਾ ਤ੍ਰਿਕੁਟਾ ਤ੍ਰਿਫਲਾ ਇਨ੍ਹਾਂ ਦਾ ਕਾੜ੍ਹਾ ਕਰਕੇ ਜੌਂਖਾਰ ਅਰ ਨਿਮਕ ਮਿਲਾਕੇ ਪੀਵੇ। ਅਥਵਾ ਰਾਲ ਕਾਲਾ ਚੰਦਨ ਸੁੰਢ ਦੇਵਦਾਰ ਕੁਠ ਇਨ੍ਹਾਂ ਨੂੰ ਗਊ ਮੂਤ੍ਰ ਯਾ ਕਾਂਜੀ ਨਾਲ ਲੇਪ ਕਰੇ ॥ ੩੧੫ ॥

ਪੁਨਾ॥ ਬਾਯਸ ਮ੍ਰਿਤਕ ਮੰਗਾਯ ਅੰਡ ਕ ਊਪਰ ਬੰਧੇ।
ਵਾ ਜਰਨਾ ਹਊ ਬੇਰ ਕੁਸ੍ਰ ਬਦਰੀ ਛਿਲ ਸੰਧੇ। ਆਰ
ਨਾਲ ਕੇ ਸੰਗ ਲੇਪ ਕਰ ਅੰਡ ਘਟਾਵੈ ਅਥਵਾ ਗਵ
ਕਾ ਮੂਤ ਤਪਤ ਕਰ ਲੇਪ ਲਗਾਵੈ ॥ ੩੧੬ ॥

ਯਾਂ ਮੋਇਆ ਹੋਇਆ ਕਾਂ ਮੰਗਾਕੇ ਪਤਾਲੂ ਅ ਪਰ ਬੰਨ੍ਹੇ। ਅਥਵਾ ਜੀਰਾ ਹਊਬੇਰ ਕੁਠ ਬੇਰੀ ਦੀ ਛਿਲ। ਕਾਂਜੀ ਦੇ ਨਾਲ ਲੇਪ ਕਰੇ ਤਾਂ ਅੰਡ ਬ੍ਰਿਧੀ ਜਾਵੇ। ਅਥਵਾ ਗਊ ਦੇ ਮੂਤ੍ਰ ਵਿਚ ਇਸਨੂੰ ਤੱਤਾ ਕਰਕੇ ਲੇਪ ਲਗਾਵੇ॥੩੧੬

ਪੁਨਾ॥ ਦੇਵਦਾਰ ਘਨ ਸੁੰਠਿ ਗੋਖਰੂ ਭੇਦਪਖਾਨਾ। ਲੋਦ
ਬਿੜੰਗ ਮਿਲ ਯ ਚੂਰਕਰ ਘ੍ਰਿਤ ਸੋਂ ਖਾਨਾ॥ ਵਾਬਿਲ
ਮੂਲ ਕਪਿਥ ਕਨਾ ਅਰਲੂ ਜੁਗ ਧਾਵਨ । ਚਿੱਤ੍ਰਕ
ਅਦਰਕ ਸੁੰਠਿ ਮਿਰਚ ਅਜਮੋਦ ਰਲਾਵਨ ॥ ੩੧੭॥

ਦੇਵਦਾਰ ਮੋਥਾ ਸੁੰਢ ਗੋਖਰੂ ਪਖਾਨਭੇਦ। ਪਠਾਣੀਲੋਧ ਵਾਇਬੜੰਗ ਚੂਰਨ ਕਰਕੇ ਘਿਉ ਨਾਲ ਖਾਵੇ। ਅਥਵਾ ਬਿਲ ਦੀ ਜੜ੍ਹ ਕੈਥ ਮਘਾਂ ਬਾਂਸਾ ਦੋਨੋਂ ਕੰਡਿਆਰੀਆਂ। ਚਿਤ੍ਰਾ ਅਦਰਕ ਸੁੰਢ ਮ੍ਰਿਚਾਂ ਅਜਮੋਦ ॥ ੩੧੭ ॥

ਦੋਹ॥ ਰੂਬਕ ਪੀਵੇ ਲੂਨ ਖਿਪ ਜਵਾਖਾਰ ਕਰ ਚੂਰ ।
ਕਾਂਜੀ ਵਾ ਜਲਉਸਨਸੋਂ ਖਾਯ ਅੰਡ ਰੁਜ ਦੂਰ॥੩੧੮

ਪਿਪਲਾਮੂਲ ਪੰਜ ਨਿਮਕ ਜੌਂਖਾਰ ਕਚੂਰ । ਕਾਂਜੀ ਯਾਂ ਗਰਮ ਜਲ ਨਾਲ ਖਾਵੇ ਤਾਂ ਅੰਡਬ੍ਰਿਧੀ ਜਾਇ ॥ ੩੧੮ ॥ ਇਤਿ ਅੰਡ ਬ੍ਰਿਧੀ ॥

## ਅਥ ਧਰਨ ॥ ਕਾਬਜ ॥

ਕੜੂ ਟੰਕ ਤ੍ਰਿ ਤ੍ਰ ਪੀਸ ਖੜੇ ਪਿਵ ਘ੍ਰਿਤੈਂ ਗੁ ਸੰਗਾ । ਵਾ ਪਲਾਸ ਜਟ ਛਿਲਜ ਮਿਤਾ ਪਿਵ ਘੋਟਨਿਸੰਗਾ॥ਕਿਲੈ ਸੁਹਾਗਾ ਭੂੰਨ ਗੂੰਜ ਚਤ ਨਿੰਬੂ ਆਧਾ । ਤਾ ਸੋ ਭਖੈ ਪ੍ਰਮਾਨ ਧਰਨ ਕੀ ਬਾਧਾ ਬਾਧਾ ॥ ੩੧੯ ॥

ਕੜੂ ੩ ਟੰਕ ਗੋਕੇ ਘਿਰ੍ਤਨਾਲ ਖੜੋ ਕੇ ਪੀਲਵੇ । ਅਥਵਾ ਪਲਾਹ ਦੀ ਜੜ ਦੀ ਛਿਲ ਘੋਟਕੇ ਮਿਸਰੀਪਾਕੇਪੀਵੇ।ਯਾ ਸੁਹਾਗਾ ਭੂੰਨਕੇ ੪ਰਤੀਆਂਅਰ ਅੱਧਾ ਨਿੰਬੂ ਲੈਕੇ, ਇਸਨਾਲ ਖਾ ਲਵੇ ਧਰਨਦੀ ਪੀੜਾ ਵਧਹੋਵੇ।(ਹਟਜਾਵੇ)

ਪੁਨਾ ॥ ਖੜੀ ਦੂਧਕਾ ਆਨਤਾਂਹਕੇ ਖੂਬ ਘੁਟਾਵੈ । ਅਜਾ ਦੂਧ ਬਿਚ ਮੇਲ ਛਾਨ ਜੁਗ ਕਾਲ ਪਿਲਾਵੈ॥ਭਵੈ ਦਸਤ ਸਭ ਬੰਦ ਧਰਨ ਕੋ ਜੋਸ਼ ਬਿਨਾਸੈ । ਪਿੱਤ ਪ੍ਰਬਲਤਾ ਮਿਟੈ ਪੁਰਸ਼ ਪਰ ਆਨੰਦ ਬਾਸੈ ॥ ੩੨੦ ॥

ਹਰੀ ਦੋਧਕ ਲਿਆਕੇ ਚੰਗੀ ਤਰਾਂ ਘੋਟਕੇ । ਬੱਕਰੀ ਦੇ ਦੁਧ ਵਿਚ ਮਿਲਾਇਕੇ ਦੋ ਵਕਤ ਪਿਲਾਵੇ । ਤਾਂ ਸਭ ਤਰਾਂ ਦੇ ਦਸਤ ਬੰਦ ਕਰੇ ਧਰਨ ਦਾ ਜੋਸ਼ ਸਭ ਪ੍ਰਕਾਰ ਸੇ ਬੰਦਹੋਵੇ । ਪਿੱਤਾਂ ਦੀ ਪਰਬਲਤਾ ਮਿਟੇ ਪੁਰਸ਼ ਪਰਮ ਆਨੰਦ ਨੂੰ ਪ੍ਰਾਪਤ ਹੋਵੇ ॥ ੩੨੦ ॥

## ਅਥ ਗੰਡਮਾਲ ਲਛਨ ॥

ਗਲਪਲ ਲਮਕੇ ਅੰਡ ਜਿਮ ਕੈ ਮ੍ਰਿਕ ਸਮ ਲਖਧੀਰ। ਗੰਡਮਾਲ ਰੁਜ ਸ੍ਰਵਤ ਜਬ ਭਨਤ ਯੁਨਾਨਿ ਹੰਜੀਰ ॥

ਗਲ ਦਾ ਮਾਸ ਲਮਕਕੇ ਆਂਡੇਦੀਤਰਾਂ ਅਥਵਾ ਮਾਲਾਂਦੀ ਤਰਾਂ ਪ੍ਰਤੀਤ ਦੇਵੇ ਇਸਨੂੰ ਗੰਡਮਾਲਾ ਕਹਿੰਦੇਹਨ । ਸ੍ਰਵਦਾ ਹੈ ਤਾਂ ਪੀੜ ਹੁੰਦੀਹੈ ਅਤੇ ਇਸ ਰੋਗ ਨੂੰ ਯੂਨਾਨੀ ਵਾਲੇ ([illegible]) [illegible] ਆਖਦੇ ਹਨ ॥ ੩੨੧ ॥

## ਪ੍ਰਤੀਕਾਰ ॥ ਦੋਹਾ ॥

**ਸੈਂਧਵ ਗੰਧਕ ਮਹਾਂ ਰਸ ਕੰਚਨ ਮੂਰ ਮੰਗਾਯ। ਦੁਗਧ ਅਰਕ ਸੇ ਪਿਸ ਲਿਪੇ ਗੰਡਮਾਲ ਮਿਟ ਜਾਯ ॥੩੨੨**

ਸੇਂਧਾ ਨਿਮਕ ਗੰਧਕ ਪਾਰਾ ਧਤੂਰੇ ਦੀ ਜੜ੍ਹ। ਅੱਕ ਦੇ ਦੁਧ ਨਾਲ ਪੀਹਕੇ ਲੇਪ ਕਰੇ ਤਾਂ ਗੰਡ ਮਾਲਾ ਜਾਂਦੀ ਹੈ ॥ ੩੨੨ ॥

**ਪੁਨਾ ਖੰਧਾ ਛੰਦ॥ ਮਿੱਠਾ ਚੋਕ ਚਿਤ੍ਰ ਜਲ ਲੇਪੇ ਕਿਲੈ ਮੂਰ ਮੁੰਡੀ ਲਿਪਵਾਵੇ। ਔਰ ਤਾਹਕੇ ਰਸਾ ਪਾਨ ਕਰ ਸਪਤ ਰੋਜ ਗਲ ਗੰਡ ਮਿਟਾਵੇ ॥ ੩੨੩ ॥**

ਮਿੱਠਾ ਤੇਲੀਆ ਚੋਕ ਚਿਤ੍ਰਾ ਜਲ ਨਾਲ ਲੇਪ ਕਰੇ ਅਥਵਾ ਮੁੰਡੀ ਦੀ ਜੜ੍ਹ ਦਾ ਲੇਪ ਕਰੇ। ਅਰ ਇਸਦਾ ਹੀ ਰਸ ੭ ਦਿਨ ਤਕ ਪੀਵੇ ਤਾਂ ਗਲਗੰਡ ਰੋਗ ਮਿਟ ਜਾਵੇ। ੩੨੩ ॥

**ਪੁਨਾ॥ ਪਾਰਦ ਤ੍ਰਿਕੁਟਾ ਹੇਮ ਮੱਖਕਾ ਤਾਂਬਾ ਲੋਹਾ ਲੂਨ ਜੁ ਸੈਂਧਰ। ਗਊ ਮੂਤ ਸੇ ਪੀਸ ਗਰਮ ਕਰ ਲੇਪ ਤੀਨ ਦਿਨ ਗੰਡਨ ਸੈਂਧਰ ॥ ੩੨੪ ॥**

ਪਾਰਾ ਤ੍ਰਿਕੁਟਾ ਸੋਨਮੱਖੀ ਤਾਂਬਾ ਲੋਹਚੂਨ ਤੇ ਸੇਂਧਾ ਨਿਮਕ । ਗਊ ਮੂਤ੍ਰ ਨਾਲ ਪੀਹਕੇ ਗਰਮ ਕਰਕੇ ਤਿੰਨ ਦਿਨ ਲੇਪ ਕਰੇ ਤਾਂ ਗੰਡ ਮਾਲਾ ਜਾਂਦੀ ਰਹੇ ॥ ੩੨੪ ॥

**ਪੁਨਾ-ਅਰਕ ਦੂਧ ਸੋਂ ਸੇਂਧਾ ਲੇਪੇ ਵਾ ਅਦਰਕ ਚੰਦਨ ਲਿਪ ਭੈਯਾ। ਕਿਧੋ ਪੀਸ ਪਤ ਗਿੱਲੜ ਲਾਵੈ ਗਲ ਕੀ ਬਜਾਧਿ ਸਗਲ ਨਸ ਗੈਯਾ ॥ ੩੨੫ ॥**

ਸੇਂਧਾ ਨਿਮਕ ਅੱਕਦੇ ਦੁਧ ਨਾਲ ਲੇਪ ਕਰੇ ਯਾਂ ਅਦ੍ਰਕਦੇ ਰਸ ਨਾਲ ਚੰਦਨ ਦਾ ਲੇਪ ਕਰੇ। ਅਥਵਾ ਪੱਤੇ ਗਲਗਲ ਦੇ ਯਾ ਫਗਵਾੜੇ ਦੇ ਲਾ ਦੇਵੇ ਤਾਂ ਗਲ ਗੰਡ ਦੂਰ ਹੋਵੇ ॥ ੩੨੫ ॥

**ਪੁਨਾ-ਸਰਪ ਕੰਚ ਕੀ ਭਸਮ ਲਿਪਾਵੇ ਕਟੁਕ ਤੇਲ**

**ਕੇ ਸੰਗ ਝਟਕਦੈ। ਕਿੰਬਾ ਸੁੰਠਿ ਭੜਿੰਗੀ ਲੇਪੇ ਕਾਂਜੀ ਜਲ ਗਲ ਬਜ:ਧਿ ਪਟਕਦੈ॥ ੩੨੬ ॥**

ਸੱਪ ਦੀ ਕੁੰਜ ਦੀ ਭਸਮ ਕਰਕੇ ਲਿਪਾ ਦੇਵੇ,ਕੌੜੇ ਤੇਲਦੇ ਸਾਥ। ਯਾਂ ਸੁੰਢ ਭੜਿੰਗੀ ਕਾਂਜੀ ਨਾਲ ਲੇਪ ਦੇਵੇ ਤਾਂ ਗੰਡਮਾਲਾ ਜਾਵੇ॥ ੩੨੬ ॥

**ਪੁਨਾ-ਮ੍ਰਿਤਕ ਸਰਪ ਕਾਲਾ ਮੰਗਵਾਵੇ ਤੇਲ ਪਤਾਲ ਯੰਤ੍ਰ ਕਰ ਕਾਢੇ। ਚੰਡ ਅੰਡ ਗਲ ਪਰ ਸੋ ਮੰਡਵ ਖੰਡ ਕਰੋ ਗਲ ਗੰਡ ਜੁ ਬਾਢੇ ॥ ੩੨੭ ॥**

ਕਾਲਾ ਮੋਯਾ ਹੋਯਾ ਸੱਪ ਮੰਗਾਕੇ ਪਾਤਾਲ ਯੰਤ੍ਰ ਨਾਲ ਇਸਦਾ ਤੇਲ ਕਢ ਲਵੇ। ਤੀਖਨ ਗਲਗੰਡ ਪਰ ਲਾਦੇਵੇ ਇਸਨੂੰ ਟੁਕੜੇ ਕਰੂ ਜੋ ਗੰਡ ਮਾਲਾ ਵਧੀ ਹੋਵੇ ॥ ੩੨੭ ॥

**ਪੁਨਾ- ਤੰਦਲ ਜਲ ਸੋਂ ਕਰਖ ਏਕ ਭਰ ਤ੍ਰਚ ਕਚ ਨਾਰ ਕੂਟ ਕਰ ਖਾਵੈ। ਅਥਵਾ ਕ੍ਵਾਥਕਰੀ ਖਿਪਚਪਲਾ ਪੀਵਤ ਗੰਡਮਾਲ ਮਿਟ ਜਾਵੈ॥ ੩੨੮ ॥**

ਚਾਵਲਾਂ ਦੇ ਜਲ ਨਾਲ ੧ ਕਰਖ ਕਚਨਾਰ ਦੀ ਛਿਲ ਕੁੱਟਕੇ ਖਾਵੇ। ਅਥਵਾ ਇਸਦਾ ਕਾੜ੍ਹਾ ਕਰਕੇ ਵਿਚ ਮਘਾਂ ਪਾਕੇ ਪੀਵੇ ਤਾਂ ਗੰਡਮਾਲਾ ਮਿਟ ਜਾਵੇ ਹੈ ॥ ੩੨੮ ॥ ਇਤੀ ਗੰਡਮਾਲ ॥

## ਅਥ ਕਛਰਾਲੀ ਕੋ

**ਜੀਰਾ ਕੁੱਠ ਲੇਪ ਜਲ ਸੰਗੇ ਕਿੰਚ ਲੇਪ ਕੁਚਲਾ ਸਲ ਲੇਹੀ। ਵਾ ਮੱਜਾ ਗਹ ਜੀਆਪੋਤਾ ਲੇਪ ਨੀਰ ਸੋਂ ਕਛੁ ਦੁਖ ਜੇਹੀ॥ ੩੨੯ ॥**

ਜੀਰਾ ਕੁੱਠ ਜਲ ਨਾਲ ਲੇਪ ਕਰੇ ਅਥਵਾ ਕੁਚਲਾ ਜਲ ਨਾਲ ਲੇਪ ਕਰੇ। ਅਥਵਾ ਜੀਏਪੋਤੇ ਦੀ ਗਿਰੀ ਪਾਨੀ ਨਾਲ ਲਾਵੇ ਤਾਂ ਕਛਰਾਲੀ ਦੁਖ ਜਾਵੇ ॥ ੩੨੯ ॥

**ਪੁਨਾ-ਮੂਰ ਸੁਹੰਜਨ ਨਿਸਾ ਨੀਰ ਲਿਪ ਵਾ ਇਟਸਿਟ**

ਕੋ ਮੂਰ ਮੰਗਾਕਰ। ਮਿਠਾ ਤੇਲ ਸਲਲ ਸੋਂ ਲੇਪੇ ਕਛ
ਰਾਲੀ ਦੁਖ ਹਤ ਉਮੰਗ ਕਰ॥ ੩੩੦ ॥

ਸੁਹਾਂਞਣੇ ਦੀ ਜੜ੍ਹ ਹਲਧੀ ਜਲ ਨਾਲ ਲੇਪੇ ਅਥਵਾ ਇਟਸਿਟ ਦੀ ਜੜ੍ਹ ਮੰਗਾਕੇ। ਮਿਠਾ ਤੇਲ ਜਲ ਨਾਲ ਲੇਪ ਕਰੇ ਤਾਂ ਕਛਰਾਲੀਆਂ ਦਾ ਦੁਖ ਨਾਸ ਹੋਵੇ ॥ ੩੩੦ ॥

ਪੁਨਾ-ਸਜਾਮ ਜ਼ਰਨ ਮਰਚਾ ਰਵਿ ਪੈ ਸੋਂ ਪੀਸ ਲਿਪੋ
ਕਛਰਾਲੀ ਉੱਪਰ। ਕਿਲੈ ਜਟੀ ਕਾ ਦੂਧ ਲਗਾਵੇ
ਕਛਰਾਲੀ ਦੁਖ ਛਿਨ ਮੈ ਗੱਪਰ॥ ੩੩੧॥

ਕਾਲਾ ਜੀਰਾ।ਮ੍ਰਿਚਾਂ ਅੱਕਦੇ ਦੁਧ ਨਾਲ ਪੀਸਕੇ ਕਛਰਾਲੀ ਪਰ ਲੇਪ ਕਰੇ। ਯਾਂ ਬੋਹੜ ਦਾ ਦੁਧ ਲਗਾਵੇ ਤਾਂ ਕਛਰਾਲੀ ਦਾ ਦੁਖ ਗੁੰਮ ਹੋ ਜਾਵੇ ॥

ਪੁਨਾ-ਭਸਮ ਏਰਨੇ ਗੋਸੇ ਕੀ ਗਹ ਇਕ ਬਿੰਸਤ ਲੈ
ਪੜਬੋ ਮੰਤਰ। ਸਪਤ ਦਿਵਸ ਲੌ ਊਪਰ ਲਾਵੇ ਦੁਖ
ਕਛਰਾਲੀ ਮਿਟੇ ਨਿਰੰਤਰ॥ ੩੩੨ ॥

ਏਰਨੇ ਗੋਹੇ ਦੀ ਭਸਮ ਲੈਕੇ ੨੧ ਬਾਰ ਉਸਪਰ ਮੰਤ੍ਰ ਪੜ੍ਹੇ। ਸਤ ਦਿਨ ਤਕ ਲੈਕੇ ਉਤੇ ਲਾਵੇ ਤਾਂ ਕਛਰਾਲੀਆਂ ਦਾ ਦੁਖ ਨਾਸ ਹੋਵੇ॥ ੩੩੨ ॥

## ਯਥਾ ਮੰਤ੍ਰ

ਬਨਮੈ ਬਜਾਹੀ ਬੰਤਰੀ ਜਿਨ ਜਾਯਾ ਹਨੂਮੰਤ। ਬੱਧ
ਕਛੇਲੀ ਬਣੇ ਲਾ ਤੀਨੇ ਜਾਂਹ ਭਸਮੰਤ। ਮੇਰੀ ਭਗਤ
ਮੇਰੇ ਗੁਰਕੀ ਸ਼ਕਤ ਓਂ ਹ੍ਰੀ ਜਃ ਜਃ ਠਃ ਠਃ ਸ੍ਵਾਹਃ॥

## ਰਸੌਲੀ ਕੋ

ਬੋਥਾ ਚੋਕ ਨਸਾਦਰ ਲ਼ਜਾਵੇ ਮੂਤ ਬਾਲਕੇ ਸੰਗ ਪਿਸਾ
ਦੈ। ਪੱਛ ਰਸੌਲੀ ਤਾਹਿ ਲ਼ਗਾਵੇ ਜਿਤਕ ਕਸ਼ਟ ਖਿਨ

**ਮਾਹਿ ਮਿਟਾਵੈ ॥ ੩੩੩ ॥**

ਨੀਲਾ ਥੋਥਾ ਥੋਕ ਨੌਸ਼ਾਦਰ ਬਾਲਕ ਦੇ ਯਾ ਵੱਡੇ ਦੇ ਮੂਤ੍ਰ ਨਾਲ ਘਿਸਾ ਦੇਵੇ। ਰਸੌਲੀ ਪੱਛਕੇ ਉਸਦੇ ਉਤੇ ਲਗਾ ਦੇਵੇ ਜਿਤਨਾ ਦੁਖਹੈ ਓਹ ਇਕਛਿਨ ਮਾਤ੍ਰ ਵਿਚ ਨਸ਼੍ਟ ਹੋਊ ॥ ੩੩੩ ॥

**ਪੁਨਾ ॥ ਸੱਜੀ ਕੱਥ ਕਬੀਲਾ ਚੂਨਾ ਥੋਥਾ ਟੰਕਨ ਘ੍ਰਿਤ ਸੋਂ ਲੇਪਨ। ਕਿਲੈ ਪਖਾਨ ਗਰਮ ਕਰ ਸੇਕੇ ਪਿਖੇ ਰਸੌਲੀ ਕਬੀ ਵਿਖੇਪ ਨ ॥ ੩੩੪ ॥**

ਸੱਜੀ ਕੱਥ ਕੰਮੀਲਾ ਚੂਨਾ ਨੀਲਾਥੋਥਾ ਸੁਹਾਗਾ ਘੇਉ ਨਾਲ਼ ਲੇਪੇ। ਯਾਂ ਪਥਰ ਗਰਮ ਕਰਕੇ ਸੇਕੇ ਫਿਰ ਮਜਾ ਦੇਖੇ ਕਿ ਰਸੌਲੀ ਇਉਂ ਜਾਪੇ ਗੀ ਜਜੋਂ ਕਦੇ ਹੋਈ ਹੀ ਨਹੀਂ ॥ ੩੩੪ ॥

## ਮੁਹਕੇ ਕੋ

**ਸੱਜੀ ਚੂਨਾ ਜਲਸੈ ਲੇਪੋ ਮੁਹਕੇ ਕੀ ਜਰ ਜਾਤ ਉਖਰ ਕੇ। ਕਿੰਬਾ ਕੂਟਕੈ ਸੱਜੀ ਸੈਂਧਾ ਮਲ ਮੁਹਕਾ ਭਵ ਨ-ਸ਼ਟ ਜੁ ਖਰਕੇ ॥ ੩੩੫ ॥**

ਸੱਜੀ ਤੇ ਚੂਨਾ ਜਲ ਨਾਲ ਲਗਾਵੈ ਤਾਂ ਮਹੁਕੇ ਦੀ ਜੜ੍ਹ ਪੁੱਟੀਜਾਂਦੀਹੈ। ਯਾਂ ਸੱਜੀ ਅਰ ਸੈਂਧਾ ਨਿਮਕ ਕੁੱਟਕੇ ਮਹੁਕਿਆਂ ਉਪਰ ਮਲੇ ਤਾਂ ਖਰ ਕੇ ਮਹੁਕੇ ਨਾਸ ਹੋਣ ॥ ੩੩੫ ॥

## ਸਿਲੀਪਦ ॥ ਦੋਹਾ

**ਸੋਥਪੀਰ ਚਢ ਪਾਦਪਰ ਕਰੀ ਪਾਦ ਜਿਮਪਾਦ। ਰੋਗ ਸਿਲੀਪਦ ਤਾਹ ਲਖ ਭਵ ਕਰ ਕਰਨ ਦ੍ਰਿਗਾਦਿ ॥**

ਸੋਜਾ ਪੈਰਾਂ ਪਰ ਚੜ੍ਹੇ ਅਰਪੀੜਾ ਹੋਵੇ ਹਾਥੀ ਦੇ ਪੈਰ ਸਮਾਨ ਪੈਰ ਹੋ ਜਾਵੇ। ਇਸਨੂੰ ਸਿਲੀਪਦ (ਫੀਲਪਾਦ) ਰੋਗ ਆਖਦੇ ਹਨ, ਪਰੰਤੂ ਇਹ ਹਥਾਂ, ਕੰਨਾਂ, ਨੇਤ੍ਰਾਂ ਅਤੇ ਗਲ ਵਿਖੇ ਬੀ ਹੋਜਾਂਦਾ ਹੈ॥੩ ੬ ॥

## ਪ੍ਰਤੀਕਾਰ ॥ ਖੰਧਾ ॥

**ਪੀਪਰ ਤ੍ਰਿਫਲਾ ਸੁੰਠਿ ਪੁਨਰ ਨਵ ਦੇਵਦਾਰ ਪਲ ਦੋ ਦੋ ਧਰਿਯੇ। ਸਭਕੇ ਸਮ ਕਰ ਮੇਲ ਬਿਧਾਰਾ ਚੂਰਨ ਕਾਂਜੀ ਸੋ ਭਖ ਕਰਿਯੇ॥ ੩੩੭ ॥**

ਮਘ ਤ੍ਰਿਫਲਾ ਸੁੰਢ ਇਟਸਿਟ ਦੇਵਦਾਰ ਦੋਦੋ ਪਲ। ਸਭਨਾਂ ਦੇ ਸਮਾਨ ਵਿਧਾਰਾ ਮੇਲਕੇ ਚੂਰਨ ਕਰਕੇ ਕਾਂਜੀ ਨਾਲ ਖਾਵੇ ॥ ੩੩੭ ॥

**ਪੁਨਾ ॥ ਪਾਨ ਪਾਬ ਕਾ ਕ੍ਵਾਬ ਕਰਾਵੇ ਰੰਚਕ ਲਵਨ ਤਾਸਮੇ ਖਿਪਿਯੇ। ਪੀਤ ਸਿਲੀਪਦ ਕਸ੍ਟ ਨਸ੍ਟ ਹੈ ਸੁੰਠਿ ਸੁਹੈਜਨ ਮੂਤ ਗੁ ਲਿਪਿਯੇ ॥ ੩੩੮ ॥**

ਪਾਨਾਂ ਦਿਆਂ ਪਤਿਆਂ ਦਾ ਕਾੜ੍ਹਾ ਕਰਕੇ ਥੋੜਾ ਜੇਹਾ ਨਿਮਕ ਉਸ ਦੇ ਵਿਚ ਪਾਵੇ ਫਿਰ ਪੀਣ ਨਾਲ ਕਠਨ ਭੀ ਸਿਲੀਪਦ ਰੋਗ ਨਸ਼ਟ ਹੁੰਦਾ ਹੈ। ਪਰ ਸੁੰਢ ਸੁਹਾਂਵਣਾਂ ਗਊ ਮੂਤ੍ ਨਾਲ ਉਤੇ ਲਾਈ ਜਾਵੇ ॥ ੩੩੮ ॥

**ਪੁਨਾ ॥ ਤੇਲ ਅਰਿੰਡ ਮੂਤ ਗਵ ਪੀਜੈ ਵਾ ਸੁੰਠੀ ਪਿਸ ਦੁਗਧ ਗੁਪੀਵੇ। ਕਿੰਬਾ ਹਰੜਕ੍ਵਬ ਗਵ ਮੂਤਰ ਪੀਤ ਸਿਲੀਪਦ ਨਾਸ੍ ਲਖੀਵੇ ॥ ੩੩੯ ॥**

ਇਰਿੰਡ ਦਾ ਤਲ ਗਊ ਦਾ ਮੂਤ੍ ਪੀਵੇ ਯਾਂ ਸੁੰਢ ਪੀਹਕੇ ਗਊ ਦੇ ਦੁਧ ਨਾਲ ਪੀਵੇ। ਅਥਵਾ ਹਰੜ ਦਾ ਕਾੜ੍ਹਾ ਕਰਕੇ ਗਊ ਮੂਤ੍ ਪਾਕਰ ਪੀਵੇ ਤਾਂ ਸਿਲੀਪਦ ਨਾਸ ਹੋਵੇ ॥ ੩੩੯ ॥

## ਪਗ ਕੋਮਲ ਕਰਨ ਕੋ

**ਸੇਂਧਾ ਗੁਗਲ ਗੇਰਿ ਮਦਨ ਫਲ ਫਲ ਜੁ ਸਰੂਕਾ ਘੀ ਮੱਖ ਵਿੱਟਾ। ਪੀਸ ਸਰਬ ਕੋ ਚਰਨਨਕੇ ਮਲ ਕੋਮਲ ਕਮਲ ਸਮੰ ਖਰ ਮਿੱਟਾ ॥ ੩੪੦ ॥**

ਸੇਂਧਾ ਨਿਮਕ ਗੁਗਲ ਗੇਰੀ ਮੈਨਫਲ ਮਾਜੂ ਘ੍ਰਿਤ ਥਰਤ। ਸਭਨਾਂ ਨੂੰ

ਪੀਸਕੇ ਚਰਨਾਂ ਪਰ ਮਲੇ, ਤਾਂ ਕੋਮਲ ਚਰਨ ਕਮਲ ਸਮਾਨ ਹੋ ਜਾਂਦੇ ਹਨ ਤੇ ਖੌਰੜਾ ਪਨ ਨਹੀਂ ਰਹਿੰਦਾ ॥ ੩੪੦ ॥

## ਪਗ ਬਜਾਈ ਕੋ

**ਰਾਲ ਗਾਰਮ ਕਰ ਬਜਾਈ ਪੂਰੇ ਊਪਰ ਸੇਕ ਦੇਹੁ ਮਮ ਭੇਯਾ। ਵਾ ਗੁੜ ਸੇ ਭਰ ਸੇਕ ਦਿਵਾਵੇ ਪਗਕੀ ਬਜਾਈ ਸਗਲ ਨਸੈਯਾ ॥ ੩੪੧ ॥**

ਗਾਰਮ ਕਰਕੇ ਰਾਲ ਨਾਲ ਬਿਆਈਆਂ ਭੁਰ ਦੇਵੇ ਉਪਰੋਂ ਅੱਗ ਦਾ ਸੇਕ ਕਰੇ। ਅਥਵਾ ਗੁੜ ਨਾਲ ਭਰੇ ਮਗਰੋਂ ਸੇਕ ਦੇਵੇ ਤਾਂ ।ਬਿਆਈ ਨਾਸ ਕਰੇ ॥ ੩੪੧ ॥

**ਪੁਨਾ ॥ ਲੋਲੀ ਅਰ ਸਿਵ ਬੀਰਜ ਆਨੋਂ ਦੋਨੋ ਕੇ ਸਮ ਚੋਕ ਮਗਾਵੇ। ਚਿਤ੍ਰਕ ਕੋ ਰਸ ਮੇਂ ਸਭ ਪੀਸੀ ਪਗਕੀ ਬਜਾਈ ਲੇਪ ਮਿਲਾਵੇ ॥ ੩੪੨ ॥**

ਪਾਰਾ ਗੰਧਕ ਆਵਲੇਸਾਰ ਇਨ੍ਹਾਂ ਦੋਹਾਂ ਦੇ ਬਰਾਬਰ ਦਾ ਚੋਕ ਲਵੇ। ਫਿਰ ਸਭਨਾਂ ਨੂੰ ਚਿਤ੍ਰੇ ਦੇ ਰਸ ਨਾਲ ਪੀਸਕੇ ਪੈਰਾਂ ਦੀਆਂ ਬਿਆਈਆਂ ਵਿਚ ਭਰੇ ॥ ੩੪੨ ॥

**ਪੁਨਾ॥ਅਮਲੀ ਕੇ ਪਤ ਪਿਧ ਕਰ ਟਿਕੀ ਏਕ ਨਿੰਮਕੇ ਪਤ ਕੀ ਕੀਜੈ। ਸਾੜ ਘੀਯ ਬਿਚ ਤਾਂਕੋ ਪਾਵੇ ਜਲੀ ਦੁਟਿੱਕੀ ਜਬੈ ਲਖੀਜੈ ॥ ੩੪੩ ॥**

ਇਮਲੀ ਦੇ ਪੱਤੇ ਪੀਸਕੇ ਟਿਕੀ ਕਰੇ ਅਰ ਇਕ ਟਿੱਕੀ ਨਿੰਮ ਦੇ ਪੱਤਾਂ ਦੀ ਕਰੇ। ਘਿਉ ਵਿਚ ਪਾਕੇ ਸਾੜੇ ਜਦ ਟਿਕੀਆਂ ਸੜ ਜਾਵੇਂ॥ ੩੪੩ ॥

**ਤਬੈ ਮੋਮ ਕਛੁ ਤਾਂਮੈ ਡਾਰੋ ਛਾਨੀ ਚੀਰ ਰਾਖ ਭਰਡੱਬ। ਬਜਾਈ ਮੇ ਭਰ ਮਲਮ ਸੇਕ ਦੇ ਪਗ ਕੀ ਬਜਾਧਿ ਸਕਲ ਤਿਨ ਦੱਬੀ ॥ ੩੪੪ ॥**

ਤਦ ਕੁਛ ਮੋਮ ਉਸ ਵਿਚ ਪਾਕੇ ਫਿਰ ਕਪੜਛਾਣ ਗਰਮ ਗਰਮ ਕਰ

ਕੇ ਡੱਬੀ ਵਿਚ ਪਾ ਰਖੇ। ਇਸਨੂੰ ਫਿਰ ਬਿਆਈਵਿਚ ਭਰਕੇ ਸੇਕ ਦੇਵੇ ਤਾਂ ਪੈਰਾਂ ਦੀ ਬਿਆਈ.ਮਾਤ੍ਰ ਦੀ ਉਪਾਧੀ ਸਭ ਮਿਟੇ ॥ ੩੪੪ ॥

## ਪਦ ਦਾਝ ਕੌ

**ਚੰਦਨ ਬੇਰੀ ਪਾਤ ਸ਼ਿਵਾ ਘਸ ਲੇਪ ਸੀਤ ਜਲ ਸੌਂ ਪਗ ਊਪਰ। ਅਥਵਾ ਚੰਦਨ ਕੱਚਾ ਚੰਦ੍ਰਕ ਧਨੀਯਾ ਨੀਰ ਘਸੀ ਲਿਪਹੂ ਪਰ ॥ ੩੪੫ ॥**

ਚੰਦਨ ਸਫੇਦ ਬੇਰੀਦੇ ਪੱਤੇ ਆਵਲੇ ਘੋਟਕੇ ਠੰਢੇ ਪਾਣੀ ਨਾਲ ਪੈਰਾਂ ਪਰ ਲੇਪ ਲਗਾਵੇ। ਯਾਂ ਕਚਾ(ਹਰਾ) ਚੰਦਨ ਮੁਸ਼ਕ ਕਪੂਰ ਅਰ ਧਨੀਆਂ ਪਾਣੀ ਨਾਲ ਘਸਕੇ ਪੈਰਾਂ ਪਰ ਲੇਪ ਲਗਾਵੇ ॥ ੩੪੫ ॥

**ਵਾ ਗੁਮੂਤ ਪਗ ਧੋਵਨ ਕੀਜੈ ਕਿੰਬਾ ਲੇਪ ਆਵਲੇ ਪੀਸੀ। ਚਾਰ ਜੋਗ ਪਗ ਦਾਝ ਮਿਟਾਵੈ ਅਵਰ ਖੁਰਕ ਆਦਿਕ ਹਤ ਦੀਸੀ ॥ ੩੪੬ ॥**

ਅਥਵਾ ਗਊ ਮੂਤ੍ਰ ਨਾਲ ਪੈਰ ਧੋਂਦਾ ਰਹੇ ਯਾ ਕੱਲੇ ਆਵਲੇ ਦਾ ਹੀ ਲੇਪ ਕਰੀ ਜਾਵੇ। ਇਹ ਚਾਰੇ ਯੋਗ ਪੈਰਾਂ ਦੇ ਦਾਹ ਅਰ ਖੁਰਕ ਆਦਿ ਨੂੰ ਨਾਸ ਕਰਨੇ ਹਾਰੇ ਹਨ ॥ ੩੪੬ ॥

## ਕਰ ਪਗ ਸ੍ਵੇਦ ਕੋ

**ਤਰ ਖੀਰੇ ਕੇ ਅਵਰ ਆਗੀਯੇ ਤੀਨੋਂ ਕੇ ਗਹਿ ਪਾਤ ਪਿਸਾਵੈ। ਹਾਥ ਪੈਰ ਪਰ ਜਬੈ ਲਗਾਵੈ ਸਬ ਪਰਸ੍ਵੇਦ ਖਿਨ ਏਕ ਮਿਟਾਵੈ ॥ ੩੪੭ ॥ ਇਤੀ ਪਗ ਦਾਝ॥**

ਤਰਾਂ ਖੀਰਿਆਂ ਅਰ ਖਰਬੂਜਿਆਂ ਦਿਆਂ ਪੱਤਾਂ ਨੂੰ ਲੈਕੇ ਪੀਹ ਲਵੇ। ਹਥਾਂ ਪੈਰਾਂ ਤੇ ਜਦ ਲੇਪ ਲਗਾਵੇ ਤਾਂ ਸਬ ਪ੍ਰਕਾਰ ਦਾ ਪਸੀਨਾ ਛਿਨ ਮਾਤ੍ਰ ਵਿਚ ਨਾਸ ਹੋ ਜਾਵੇ ॥ ੩੪੭ ॥

## ਅਬ ਪਦ ਕੀ ਅੰਗੁਰੀ ਗਲੀ ਕੋ

**ਆਨ ਚੇਤਕੀ ਜਲ ਸੋਂ ਘਸੀਯੇ ਚਰਨ ਅੰਗਰਿਨਿ**

ਗਲਤ ਲਿਪਾਵੇ। ਸੰਤ ਮਹੰਤ ਕਹੀ ਮਮ ਕਾਂਸੀ ਤੀਨ ਦਿਨਾਂ ਕਰ ਪਗ ਦੁਖ ਘਾਵੇ ॥ ੩੪੮ ॥

ਜੰਗੀ ਹਰੜ ਲੈਕੇ ਜਲ ਨਾਲ ਪੀਹ ਲਵੇ ਫਿਰ ਗਲੀਆਂ ਹੋਈਆਂ ਉਂਗਲੀਆਂ ਦੇ ਥਾਂ ਲੇਪ ਕਰੇ। ਇਹ ਕਾਂਸ਼ੀ ਦੇ ਸੰਤਾਂ ਮਹੰਤਾਂ ਨੇ ਦਸਿਆ ਸੀ ਕਿ ੩ ਦਿਨਾਂ ਦੇ ਲੇਪ ਨਾਲ ਪੈਰਾਂ ਦੀਆਂ ਗਲੀਆਂ ਹੋਈਆਂ ਉਂਗਲੀਆਂ ਨੂੰ ਆਰਾਮ ਹੋਵੇਗਾ ਸੋ ਹੋ ਗਯਾ ਸੀ ॥ ੩੪੮ ॥

## ਅਬ ਬ੍ਰਿਣ ਲਛਨ ॥ ਦੋਹਰਾ ॥

ਉਠੇ ਸੋਥ ਇਕ ਦੇਸ ਤਨ ਖੁਰਕ ਤ੍ਰਿਖਾ ਰੁਚ ਤਾਪ। ਦਾਘ ਪੀੜਬਹ ਪਾਕਪਨ ਬ੍ਰਿਣ ਭਿਦ ਕਈਅਲਾਪ॥

ਸਰੀਰ ਦੇ ਕਿਸੀ ਸਥਾਨ ਪਰ ਸੋਜ ਉਠ ਖਲੋਵੇ ਅਰ ਖੁਰਕ ਪਯਾਸ ਅਰੁਚੀ ਬੁਖਾਰ। ਦਾਹ ਅਰ ਪਕਨ ਸਮਯ ਬਹੁਤੀ ਪੀੜਾ ਹੋਵੇ ਤਾਂ ਇਸਨੂੰ ਬ੍ਰਿਣ ਕਹਿੰਦੇ ਹਨ ਪਰ ਇਸਦੇ ਕਈ ਭੇਦ ਹਨ ॥ ੩੪੯ ॥

## ਪ੍ਰਤੀਕਾਰ ਕਚੇ ਬ੍ਰਿਣ ਉਪਾਵ ॥ ਖੰਧਾ ॥

ਜਾਂ ਥਲਮੈਂ ਬ੍ਰਿਣ ਕਰੇ ਉਠਾਨਾ ਤਾਂ ਥਲ ਕਰੋ ਟਕੋਰ ਬਨਾਕੇ। ਰੁਧਰ ਢਲੇ ਬ੍ਰਿਣ ਮੂਲ ਬਿਨਾਸੇ ਪਿਖੇ ਤਮਾਸੇ ਨਰ ਸੁਖ ਪਾਕੈ ॥ ੩੫੦ ॥

ਜਿਸ ਜਗਾ ਬ੍ਰਿਣ ਉਠਦਾ ਜਾਪੇ ਓਥੇ ਬਨਾਕੇ ਟਕੋਰ ਕਰੇ। ਲਹੂ ਢਲ ਜਾਵੇ ਤਾਂ ਬ੍ਰਿਣ ਦਾ ਮੂਲ ਨਾਸ ਹੋਵੇ ਇਹ ਭੀ ਇਕ ਤਮਾਸ਼ਾ ਹੈ, ਅਰ ਲੋਕ ਇਸ ਨੂੰ ਦੇਖਕੇ ਅਚੰਭਾ ਹੋ ਜਾਣਗੇ ॥ ੩੫੦ ॥

ਪੁਨਾ ॥ ਅਜਾ ਭੇਡ ਕੀ ਆਨ ਮੇਂਗਨਾ ਲਾਯ ਗੁਮੂਤ ਸੰਗ ਬ੍ਰਿਣ ਕੱਚੇ। ਵਾ ਗੋ ਧੂਮ ਚਾਬ ਕਰ ਲਾਵੇ ਪੱਕਤ ਬ੍ਰਿਣ ਅਰ ਪੀਰ ਨ ਰੱਚੇ ॥ ੩੫੧ ॥

ਬੱਕ ੀ ਤੇ ਭੇਡ ਦੀਆਂ ਮੇਂਗਣਾਂ ਗਊ ਮੂਤ੍ਰ ਨਾਲ ਕੱਚੇ ਬ੍ਰਿਣ ਪਰ ਲਾਵੇ। ਯਾਂ ਕਣਕ ਚੱਬਕੇ ਲਾਵੇ ਤਾਂ ਬ੍ਰਿਣ ਪੱਕ ਜਾਵੇ ਨਾਲੇ ਪੀੜ ਨਾ ਰਹੇ॥

ਪੁਨਾ॥ਤ੍ਰਚਾ ਸੁਹੰਜਨ ਲੂਨ ਸੇਂਧਵਾ ਪੀਸ ਗੁਮੂਤ ਸੰਗ ਲਿਪਵਾਵੈ। ਕਾਚਾ ਬ੍ਰਿਣ ਸਦਹੂ ਪਕ ਫੁੱਟਤ ਪੀਰ ਮਿਟਾ ਸੁਖ ਸਾਥ ਸਵਾਵੈ॥ ੩੫੨ ॥

ਸੁਹਾਂਞਣੇ ਦੀ ਛਿੱਲ ਸੇਂਧਾ ਨਿਮਕ ਗਊ ਮੂਤ੍ਰ ਨਾਲ ਪੀਹਕੇ ਲੇਪ ਕਰੇ ਇਉਂ ਕੱਚਾ ਬ੍ਰਿਣ ਛੇਤੀ ਪੱਕਕੇ ਫੁਟ ਜਾਂਦਾ ਹੈ। ਅਰ ਬਿਨਾ ਪੀੜ ਦੇ ਸੁਖ ਨਾਲ ਸਉਂ ਜਾਂਦਾ ਹੈ ॥ ੩੫੨ ॥

ਪੁਨਾ ॥ ਚੂਨਾ ਸਾਬਨ ਲਵਨ ਮੈਨਫਲ ਗੁੱਗਲ ਚੋਕ ਨਿੰਮ ਕੇ ਪਤਾ। ਗੁਲਾਬਾਂਸਿ ਦਲ ਪਜਾਜ ਮੁਸੱਬਰ ਕੁਚਲੇ ਬੇਰੀ ਪਾਤ ਵਦੱਤਾ ॥ ੩੫੩ ॥

ਚੂਨਾ ਸਾਬਣ ਨਿਮਕ ਰਾੜ੍ਹਾ ਗੁਗਲ ਚੋਕ ਨਿੰਮਦੇ ਪੱਤ੍ਰ। ਗੁਲਾਬਾਂਸੀ ਦੇ ਪੱਤ੍ਰ ਗੰਢਾ ਏਲੂਆ ਕੁਚਲਾ ਅਰ ਬੇਰੀ ਦੇ ਪੱਤਰ ਕਹੇ ਹੈਂ) ॥੩੫੩॥

ਸਭਕੇ ਰਗੜ ਮੂਤ ਗਵ ਸੰਗੇ ਲੇਪ ਸਰਬ ਬ੍ਰਿਣ ਪੱਕਾ ਫੁੱਟਤ। ਵਾ ਚੂਨਾ ਗਹਿ ਸੱਜੀ ਸਾਬਣ ਮੂਤ ਗਊ ਸੇ ਲਿਪ ਬ੍ਰਿਣ ਤੁੱਟਤ ॥ ੩੫੪ ॥

ਇਨਾਂ ਸਭਨਾਂ ਨੂੰ ਗਊ ਮੂਤ੍ਰ ਨਾਲ ਰਗੜਕੇ ਲੇਪ ਕਰੇ ਤਾਂ ਸਭ ਬ੍ਰਿਣ ਪੱਕਕੇ ਫੁਟ ਜਾਂਦੇ ਹਨ। ਅਥਵਾ ਚੂਨਾ ਸੱਜੀ ਅਰ ਸਾਬਣ ਗਊ ਮੂਤ੍ਰ ਨਾਲ ਲੇਪ ਕਰ ਤਾਂ ਸਭ ਬ੍ਰਿਣ ਫੁਟ ਨਿਕਲਦੇ ਹਨ ॥ ੩੫੪ ॥

## ਬ੍ਰਿਣ ਧੋਵਨ ਕੋ

ਆਸਗੰਧ ਅਰ ਨਿੰਮ ਕ੍ਵਾਥ ਰਚ ਬ੍ਰਿਣ ਕੋ ਤਾਹਿ ਸੰਗ ਕਰ ਧੋਵਨ। ਸਰਬ ਘਾਵ ਪੁਨ ਬ੍ਰਿਣ ਜੋ ਫੁੱਟਾ ਹੋਵਤ ਸੁੱਧਤ ਅਗ੍ਰਵ ਧੋਵਨ ॥ ੩੫੫ ॥

ਅਸਗੰਧ ਅਰ ਨਿੰਮ ਦਾ ਕਾੜ੍ਹਾ ਕਰਕੇ ਸਭ ਤਰਾਂ ਦੇ ਬ੍ਰਿਣ ਧੋਵੇ। ਸਭ ਤਰਾਂ ਦੇ ਜ਼ਖਮ ਤੇ ਜੋੜਾ ਫੁਟਿਆ ਬ੍ਰਿਣ (ਫੋੜਾ) ਹੈ ਉਸਦਾ ਮੂੰਹ ਧੋਣ ਤੇ ਸੋ ਸੁਧ ਹੁੰਦਾ ਹੈ ॥ ੩੫੫ ॥

**ਪੁਨਾ ॥ਯਸ੍ਰਿ ਮਜਿਸਟ ਪਟੋਲ ਨਿੰਮਪਤ ਮਧਕਕ੍ਰਾਥ ਸੋਧੇ ਬ੍ਰਿਣ ਮਿੱਤਾ। ਕੈ ਵਚ ਰਹਸਨ ਮਾਤਲੁੰਗ ਰਸ ਕਾਹੀ ਸੁੰਠਿ ਸੰਗ ਧੁਵ ਨਿੱਤਾ ॥ ੩੫੬ ॥**

ਮੁਲੱਠੀ ਮਜੀਠ ਪਟੋਲਪਤ੍ਰ ਨਿੰਮਦੇਪਤ੍ਰ ਅਰ ਮਹੂਆ ਇਸਦੇ ਕਾਹੜੇ ਨਾਲ ਸਭ ਤਰਾਂ ਦੇ ਬ੍ਰਿਣ ਧੋਵੇ। ਅਥਵਾ ਵਚ ਰਾਸਨਾ ਚਕੋਧ੍ਰਾ ਕਾਹੀ ਅਰ ਸੁੰਢ ਇਨਾਂ ਦੇ ਕਾਹੜੇ ਨਾਲ ਧੋਵੇ ॥ ੩੫੬ ॥

**ਲੇਪ-ਚੰਦਨ ਚੰਦਨ ਰਕਤ ਮੁਲੱਠੀ ਇਟਸਿਟ ਲਿਪ ਜਲ ਤੰਦਲ ਸੰਗਾ। ਵਾ ਦਿਵਦਾਰ ਸੁੰਠਿ ਕਰ ਲੇਪਨ ਪੀਰ ਸਹਿਤ ਬ੍ਰਿਣ ਹ੍ਵੈ ਸਭ ਭੰਗਾ ॥ ੩੫੭ ॥**

ਚੰਦਨ ਸਫੈਦ ਚੰਦਨ ਲਾਲ ਮੁਲੱਠੀ, ।ਇਟਸਿਟ, ਚਾਵਲਾਂ ਦੇ ਪਾਣੀ ਨਾਲ ਲੇਪ ਕਰੇ। ਅਥਵਾ ਦੇਵ ਦਾਰ ਅਰ ਸੁੰਢ ਦਾ ਲੇਪ ਪਾਣੀ ਨਾਲ ਕਰੇ ਤਾਂ ਪੀੜ ਵਾਲੇ ਸਭ ਤਰਾਂ ਦੇ ਬ੍ਰਿਣ ਜਾਂਦੇ ਹਨ ॥ ੩੫੭ ॥

## ਗੰਭੀਰ ਕੋ

**ਧਾਵੈ ਨਿੰਮ ਕਰਿੰਜੂ ਕ੍ਰਾਥੈ ਕਿਧੋ ਕਦੰਬ ਬੈਤ ਧ੍ਰਿਕ ਅਰਜਨ। ਕਲਕ ਠਾਨ ਗੰਭੀ ਰਧੁਵਾਵੈ ਸਰਬ ਬੇਦਨਾ ਬ੍ਰਿਨੀ ਵਿਸਰਜਨ ॥ ੩੫੮ ॥**

ਧਾਵੇ ਨਿੰਮ ਦੇ ਪਤ੍ਰ ਤੇ ਮੀਰਕੇਦੇਪਤ੍ਰ ਇਨ੍ਹਾਂ ਦਾ ਕਾਹੜਾਕਰ, ਅਥਵਾ ਕਦੰਬ ਬੈਂਤ ਢੇਕ ਅਰ ਅਰਜਨ। ਇਨਾਂ ਦਾ ਕਾਹੜਾ ਕਰਕੇ ਗੰਭੀਰ ਆਦਿ ਬ੍ਰਿਣ ਧੋਵੇ ਤਾਂ ਸਭ ਤਰਾਂ ਦੀ ਬ੍ਰਿਣ ਪੀੜਾ ਦੂਰ ਹੋ ਜਾਵੇ ॥ ੩੫੮ ॥

**ਪੁਨਾ-ਤਿਲ ਪਿਚ ਮੰਦ ਕਲਕ ਕਰ ਧੋਵੇ ਵਾ ਤਿਲ ਕ੍ਰਾਥ ਸਾਥ ਧੁਲਵੈਯਾ। ਕਿ ਲੈ ਦਾਰਵੀ ਸਹਿਤ ਮਿਲਾ ਈ ਲੇਪਨ ਕਰ ਗੰਭੀਰ ਮਿਟੈਯਾ ॥ ੩੫੯ ॥**

ਕਾਲੇ ਤਿਲ ਨਿੰਮ ਇਨਾਂ ਦੇ ਕਾਹੜੇ ਨਾਲ ਧੋਵੇ ਯਾਂ ਸਿਰਫ ਤਿਲਾਂਦੇ ਕਾਹੜੇ ਨਾਲ ਧੁਆਏ। ਅਥਵਾ ਦਾਰ ਹਲਦੀ ਸ਼ਹਿਤ ਮਿਲਾਕੇ ਲੇਪ ਕਰੇ ਤਾਂ

ਗੰਭੀਰ ਬ੍ਰਿਣ ਮਿਟੇ ॥ ੩੫੯ ॥

**ਵਾ ਪਿਚਮੰਦ ਪਾਤ ਮਧ ਲਾਵੇ ਕਿਧੋ ਨਿੰਮ ਪਤ ਤਿਲ ਮਧ ਲਿੱਪਤ। ਪੀਰ ਗੰਭੀਰ ਪਭੀਰ ਗੰਭੀਰੈਂ ਭਵਤ ਨਾਸ ਬ੍ਰਿਨ ਫੇਰ ਨ ਚਿੱਪਤ ॥ ੩੬੦ ॥**

ਅਥਵਾ ਨਿੰਮ ਦੇ ਪਤ੍ਰ ਸ਼ੈਹਤ ਮਿਲਾਕੇ ਲਾਵੇ ਯਾਂ ਤਿਲ ਨਿੰਮ ਦੇ ਪਤ੍ਰ ਸ਼ੈਹਤ ਨਾਲ ਲੇਪੇ। ਗੰਭੀਰ ਦੀ ਪੀੜਾ ਬਹੁਤੀ ਬਡੀ ਨਸ਼ਟ ਹੁੰਦੀ ਹੈ ਤੇ ਫੇਰ ਨਹੀਂ ਚੰਬੜਦੀ ॥ ੩੬੦ ॥

**ਪੁਨ-ਕੁਚਲੇ ਤੋਲਾ ਏਕ ਮੰਗਾਵੇ ਦਾਲ ਚਿਕਨ ਮਾਸੇ ਤਿਨ ਲੀਜੈ। ਥੋਥਾ ਮਾਸਾ ਏਕ ਬੰਸਦ੍ਰਿਗ ਲਾਚੀ ਦਾਨ ਤਿਮਾਸੇ ਕੀਜੈ ॥ ੩੬੧ ॥**

ਕੁਚਲੇ ੧ ਤੋਲਾ ਦਾਲ ਚਿਕਨਾ ੩ ਮਾਸੇ । ਨੀਲਾ ਥੋਥਾ ੧ ਮਾਸਾ ਤਵਾਸੀਰ ਲਾਚੀ ਦਾਨਾ ੩-੩ ਮਾਸੇ ॥ ੩੬੧ ॥

**ਜਲ ਸੇ ਗੋਲੀ ਕਰੈ ਚਤਰ ਦਸ ਏਕ ਰੋਜ ਖਾਵਨ ਕਰ ਭੈਯਾ। ਮੂਹਨ ਭੋਗਕੋ ਪਥ ਕਰਾਵੇ ਤਨ ਗੰਭੀਰ ਪੀਰ ਸਭ ਗੈਯਾ ॥ ੩੬੨ ॥**

ਇਨਾਂ ਦੀਆਂ ਜਲ ਨਾਲ ਘੋਟ ਕੇ ੧੪ ਗੋਲੀਆਂ ਕਰ ਲਵੇ ਰੋਜ ਦੀ ਇਕ ਖਾਇਆ ਕਰੇ। ਕੜਾਹ ਦਾ ਪੱਥ ਕਰੇ ਇਸੀ ਵਿਚ ਗੋਲੀ ਨਿਗਲ ਜਾਵੇ ਤਾਂ ਗੰਭੀਰ ਦੀ ਸਭ ਪੀੜਾ ਜਾਂਦੀ ਰਹੇ ॥ ੩੬੨ ॥

## ਸਰਬ ਬ੍ਰਿਣ ਮੱਲਮ

**ਮਿਸ੍ਰ ਤੇਲ ਦਸ ਟੰਕ ਜੁ ਲਿੱਜੈ ਅਯ ਭਾਂਜਨ ਖਿਪ ਗਰਮ ਕਰਾਵੇ। ਲੋਹੁ ਉਤਾਰ ਤੇਲ ਜਬ ਪਾਕੇ ਮੋਮ ਏਕ ਪੈਸਾ ਭਰ ਪਾਵੇ ॥ ੩੬੩ ॥**

ਮਿੱਠਾ ਤੇਲ ੧੦ ਟੰਕ ਲੋਹੇ ਦੇ ਪਾਤ੍ਰ ਵਿਚ ਪਾਕੇ ਗਰਮ ਕਰੇ। ਜਦ ਪੱਕ ਜਾਵੇ ਤਾਂ ਤੇਲ ਨੂੰ ਉਤਾਰ ਲਵੇ ਫਿਰ ੧ ਪੈਸਾ ਭਰ ਮੋਮ ਵਿਚ ਪਾਵੇ ॥ ੩੬੩ ॥

ਤਾਂਕੇ ਪਾਛੈ ਪਾਇ ਸੁਪੈਦਾ ਤਾਂਕੋ ਭੀ ਪੈਸਾ ਭਰ ਵਜਨਾ। ਪੁਨ ਤਾਂ ਪਾਛੈ ਤੀਨ ਜੁ ਮਾਸੇ ਨੀਲੇ ਥੋਥੇ ਕੋ ਖਿਪ ਸ-ਜਨਾ ॥ ੩੬੪ ॥

ਇਸਦੇ ਪਿਛੋਂ ੧ ਪੈਸਾ ਭਰ ਸਫੈਦਾ ਪਾਵੇ। ਇਸਤੋਂ ਪਿਛੇ ੩ ਮਾਸੇ ਨੀਲਾ ਥੋਥਾ ਮਿਲਾਵੇ ॥ ੩੬੪ ॥

ਕਰਕੇ ਮਲਮ ਰਾਖ ਭਰ ਭਾਂਜਨ ਚੀਰ ਸੰਗ ਬ੍ਰਿਨਉ-ਪਰ ਲਾਵੈ। ਸਰਬ ਜਾਤਕਾ ਬ੍ਰਿਨਉਪਦੰਸਾ ਮੇਟਬ੍ਰਿੰਦ ਸੁਖ ਬ੍ਰਿਨੀ ਦਿਲਾਵੈ ॥ ੩੬੫ ॥

ਮਲਮ ਬਨਾਕੇ ਪਾਤ੍ਰ ਵਿਚ ਪਾਕੇ ਭਰ ਰੱਖੇ ਕਪੜੇ ਦੀ ਟਾਕੀ ਨਾਲ ਬ੍ਰਿਣ ਦੇ ਉਤੇ ਲਾ ਦੇਵੇ। ਤਾਂ ਸਭ ਤਰਾਂ ਦਾ ਬ੍ਰਿਣ ਤੇ ਬਾਦਫਰੰਗ ਨਾਸ ਕਰੇ॥

ਪੁਨਾ॥ ਏਕ ਸੁਗਮ ਕਵਿ ਸੀਤਲ ਗਾਵੈ ਇੰਨ ਰੂਤ ਤਿਨ ਮਾਸੇ ਆਨੋ। ਨੀਲਾ ਥੋਥਾ ਭੀ ਤਿਨ ਮਾਸੇ ਗੁਗ ਲ ਤੋਲਾ ਏਕ ਬਖਾਨੋਂ ॥ ੩੬੬ ॥

ਇਕ ਹੋਰ ਨਿਰਯਤਨ ਜੇਹੀ ਮੱਲਮ ਦਸਦੇ ਹਾਂ ਕਿ ਗੋਸ਼ਤ ਖੋ.. ੩ ਮਾਸੇ। ਨੀਲਾ ਥੋਥਾ ੩ ਮਾਸੇ ਗੁਗਲ ੧ ਤੋਲਾ ॥ ੩੬੬ ॥

ਅਯਕੇ ਭਾਂਡੇ ਮੂਤ ਗੁਸੰਗੀ ਗਿੜ ਬਿੜ ਕਰੈ ਉਤਾ ਰਖਾਵੇ। ਸਾਥ ਚੀਰਕੇ ਮਲਮ ਲਗਾਵੇ ਸਰਬ ਜਾਤਿ ਬ੍ਰਿਣ ਜਾਤ ਲਖਾਵੇ ॥ ੩੬੭ ॥

ਲੋਹੇ ਦੇ ਭਾਂਡੇਵਿਚ ਗੌ ਮੂਤ੍ਰ ਨਾਲ ਅਗਨੀਪਰ ਤਪਾਵੇ ਜਬ ਗਿੜਬੜ ਗਿੜ ਬੜ ਕਰੇ ਤਾਂ ਉਤਾਰਕੇ ਰੱਖ ਛਡੇ। ਫਿਰ ਕਪੜੇ ਨਾਲ ਚੰਮੇੜਕੇ ਮਲਮ ਲਗਾਵੇ ਤਾਂ ਸਭ ਤਰਾਂ ਦੇ ਬ੍ਰਿਣ ਨਾਸ ਕਰੇ ॥ ੩੬੭ ॥

## ਅਥ ਨਾੜੀ ਬ੍ਰਿਣ ਲਛਣ

ਦੋਹਰਾ॥ ਪਾਕੇ ਬ੍ਰਿਨਕੀ ਪਾਕਕੇ ਜਬੇ ਨ ਬੈਦ ਨਿਕਾਸ।

ਤੈ ਨਾੜੀ ਮਧ ਧਸੇਵਹੁ ਨਾਮ ਨਬੂਰ ਪ੍ਰਕਾਸ॥ ੩੬੮॥

ਜਦ ਪਕੇ ਬ੍ਰਿਣ (ਫੋੜੇ) ਦੀ ਪਾਕ (ਰਾਧ) ਨੂੰ ਵੈਦ ਨਾਂ ਕੱਢੇ । ਤਦ ਫਿਰ ਓਹ ਪਾਕ ਨਾੜੀਆਂ ਵਿਚ ਜਾ ਧਸੇ ਓਸੇਨੂੰ ਫਿਰ ਨਬੂਰ ਕਿਹਾਜਾਂਦਾਹੈ॥

ਪ੍ਰਤੀਕਾਰ ॥ ਖੰਧਾ

ਨੀਲਾਥੋਥਾ ਚੋਕ ਸਜਾਲ ਵਿਟ ਅਸਥਿ ਅਜਾਕੇ ਅਰ ਨਰ ਹੱਡੀ। ਸਿੱਪੀ ਚੂਨਾ ਅਸਥਿ ਭਸਮ ਕਰ ਪੀਸ ਸਹਿਤ ਸੋਂ ਬਾਤੀ ਗੱਡੀ ॥ ੩੬੯ ॥

ਨੀਲਾਥੋਥਾ ਚੋਕ ਗਿਦੜਦਾ ਵਿਸ਼ਟਾ ਬਕਰੀ ਦੀ ਹੱਡੀ ਤੇ ਆਦਮੀਦੀ ਹਡੀ। ਸਾੜੀ ਹੋਈ ਸਿੱਪੀ ਅਤੇ ਸਾੜੀਆਂ ਹੋਈਆਂ ਪੁਰਬੋਕਤ ਸਭ ਹੱਡੀਆਂ ਪੀਹਕੇ ਸ਼ਹਤ ਨਾਲ ਬੱਤੀ ਕਰਕੇ ਨਸੂਰ ਵਿਚ ਦੇ ਦੇਵੇ ਤਾਂ ਨਾਸਕਰੇ॥੩੬੯

ਪੁਨਾ ॥ ਛਿਲ ਇਰਿੰਡ ਥੋਥਾ ਪਿਸ ਮਧੁਸੋਂ ਬੱਤੀ ਮਧ ਨਬੂਰ ਧਸਾਵੇਂ। ਅਰ ਇਸੀ ਕਾ ਲੇਪ ਕਰਾਵੇ ਬਹੁ ਤਾ ਤੁਰਤ ਨਬੂਰ ਛਡਾਵੈ ॥ ੩੭੦ ॥

ਇਰਿੰਡ ਦੀ ਛਿਲ ਨੀਲਾਥੋਥਾ ਸ਼ਹਤ ਨਾਲ ਪੀਹਕੇ ਨਬੂਰ ਦੇ ਵਿਚ ਧਸਾਵੇ। ਅਰ ਇਨ੍ਹਾਂ ਦਾ ਹੀ ਲੇਪ ਕਰਵਾਵੇ ਤਾਂ ਬਹੁਤਾ ਭੀ ਨਬੂਰ ਕਜੋਂ ਨਾਂ ਹੋਵੇ ਤੁਰਤ ਨਾਸ ਹੋ ਜਾਵੇ ॥ ੩੭੦ ॥

ਪੁਨਾ ॥ ਮਹਖੀ ਕੇਰਾ ਸ੍ਰਿੰਗ ਭਸਮ ਕਰ ਮਾਖਨ ਮੈਂ ਮਲਕੈ ਦੈ ਬੱਟੀ। ਊਪਰ ਭੀ ਕਰ ਲੇਪ ਇਸੀਕਾ ਰੋਗ ਨਬੂਰਹਿ ਕੀ ਜਰ ਪੱਟੀ॥ ੩੭੧॥

ਮੈਹੀਂਦਾ ਸਿੰਙ ਸਾੜਕੇ ਮੱਖਣ ਵਿਚ ਮਲਕੇ ਬੱਤੀ ਕਰਕੇ ਨਬੂਰਵਿਚ ਦੇਵੇ। ਇਸੀ ਦਾ ਉਤੇ ਭੀ ਲੇਪ ਕਰੇ ਤਾਂ ਭੀ ਨਬੂਰ ਰੋਗ ਦੀ ਜੜ੍ਹ ਪੱਟੀ ਜਾਂਦੀ ਹੈ ॥ ੩੭੧ ॥

ਪੁਨਾ ਮਲਮ-ਅਕ ਧਤੂਰੇਕੀ ਜਰ ਆਨੋ ਗੁੱਗਲ ਸੋਥਾ ਰਾਲ ਕਬੀਲਾ। ਮੁਰਦਾਸੰਗ ਮਦਨ ਫਲ ਟੰਕਨ ਕੱਥ

**ਬਿਰੋਜਾ ਮਾਜੂ ਭੀ ਲਾ॥ ੩੭੨ ॥**

ਅੱਕ ਤੇ ਧਤੂਰੇ ਦੀ ਜੜ੍ਹ ਲਿਆਕੇ ਗੁਗਲ ਮੇਥਰੋ ਰਾਲ ਕਮੀਲਾ। ਮੁਰਦਾਸੰਗ ਰਾੜਾ ਸੁਹਾਗਾ ਕੱਥ ਬਿਰੋਜਾ ਮਾਜੂ ॥ ੩੭੨ ॥

**ਕੁੰਕਮ ਮਿਰਚ ਹਿੰਗਲੂ ਏਲਾ ਬੇਰ ਪਾਤ ਸੰਧੂਰ ਹਰੀ ਤਾੱਕ। ਭਿੰਨ ਭਿੰਨ ਪਿਸ ਚੂਰਨ ਕੀਜੈ ਗੋ ਘ੍ਰਿਤ ਸਬ ਤੇ ਦੁਗਨ ਧਰੀਤ ਕਿ॥ ੩੭੩ ॥**

ਕੇਸਰ ਮਿਰਚ ਸਿੰਗਰਫ ਇਲਾਯਚੀ ਬੇਰੀ ਦੇ ਪਤ੍ਰ ਸੰਧੂਰ ਅਰ ਹਰੜ। ਵੱਖੋ ਵਖਰੀਆਂ ਪੀਹਕੇ ਚੂਰਨ ਕਰੇ ਫਿਰ ਗੋਕਾ ਘਿਓ ਸਭ ਨਾਲੋਂ ਦੂਨਾ ਲਵੇ ॥ ੩੭੩ ॥

**ਏਕ ਜਾਮ ਭਰ ਮਰਦ ਲਿਪਾਵੇ ਮਿਟੇ ਨਬੂਰ ਸਰਬ ਬ੍ਰਿਨ ਲੁੱਕਤ। ਵਾ ਕਪਾਲ ਨਰ ਭਸਮ ਜੁ ਘ੍ਰਿਤ ਸੋਂ ਲੇਪ ਨਬੂਰ ਬਜਾਧਿ ਸਭ ਚੁੱਕਤ ॥ ੩੭੪ ॥**

ਫਿਰ ੧ਪਹਰ ਤਕ ਘੋਟਕੇ ਲੇਪ ਕਰੇ ਤਾਂ ਨਬੂਰ ਨਸ਼ਟਕਰੇ ਅਤੇਹੋਰ ਬ੍ਰਿਣ ਭੀ ਲੁਕ ਛੁਪ ਜਾਂਦੇ ਹਨ। ਅਥਵਾ ਆਦਮੀਦੀ ਖੋਪਰੀਦੀ ਭਸਮ ਘਿਉ ਨਾਲ ਲੇਪੇ ਤਾਂ ਨਬੂਰ ਅਤੇ ਹੋਰਭੀ ਬ੍ਰਿਣ ਸੰਬੰਧੀ ਰੋਗ ਨਾਸ ਹੁੰਦੇਹਨ॥ ੩੭੪

## ਨਾਰਵੇ ਕੋ

**ਅਰਕ ਇਰੰਡਿ ਮੂਤਨਰ ਪੀਸੀ ਤਪਤਕਰੀ ਤਿਸਪਰ ਕਰ ਲੇਪਨ। ਵਾ ਨਰ ਮੂਤ ਚੋਕ ਲਗਵਾਦੈ ਕਛੂ ਨਾਰ ਵੇ ਕੀ ਰਹ ਸੇਪ ਨ ॥ ੩੭੫ ॥**

ਅੱਕ ਇਰਿੰਡ ਦੇ ਪਤੇ ਆਦਮੀ ਦੇ ਮੂਤ੍ਰ ਵਿਚ ਪੀਹਕੇ ਗਰਮ ਕਰਕੇ ਲੇਪ ਕਰੇ। ਅਥਵਾ ਆਦਮੀ ਦੇ ਮੂਤ੍ਰ ਨਾਲ ਚੋਕ ਲਗਾਵੇ ਤਾਂ ਨਾਰਵੇ ਦੀ ਕਿਤੇ ਨਸ਼ਾਨੀ ਬੀ ਨਾ ਰਵੇ ॥ ੩੭੫ ॥

**ਪੁਨਾ॥ ਨਿਸਾ ਕਤੀਰਾ ਪਿਸ ਕਰ ਟਿੱਕੀ ਮੁਖਕਰ ਲਾਯ ਨਾਰਵਾ ਨੱਸਤ। ਵਾ ਸੁਦਿ ਮਾਘ ਸਾਤਵੀਂ ਬ੍ਰਿਤ**

ਕਰ ਰਹ ਉਪਵਾਸ ਨ ਨਾਰਵ ਬੱਸਤ ॥ ੩੭੬ ॥

ਹਲਧੀ ਤੇ ਕਤੀਰਾ ਗੂੰਦ ਪੀਹਕੇ ਟਿੱਕੀ ਕਰੇ ਅਤੇ ਨਾਰਵੇ ਨੂੰ ਮੂੰਹ ਕਰਕੇ ਉਪਰ ਲਾਵੇ ਤਾਂ ਨਾਰਵਾ ਮਿਟੇ। ਅਥਵਾ ਮਾਘ ਸੁਦੀ ੭ ਦਾ ਬ੍ਰਤ ਕਰੇ ੪੩ ਖਾਵੇ ਕੁਛ ਨਹੀਂ ਤਾਂ ਨਾਰਵਾ ਨਸ਼ਟ ਹੋਵੇ ॥ ੩੭੬ ॥

ਅਸਥ ਭਗਨ ਅਰ ਸਰਬ ਚੋਟਕੇ

ਮੈਦਾ ਕਾਹੀ ਨਿੰਮ ਜੁ ਹਾਲੋਂ ਪੀਸ ਲਗਾਇ ਚੋਟ ਦੁਖ ਹੱਟਤ। ਕਿੰਬਾ ਬੰਧ ਗੰਠਕੇ ਕੋਲੇ ਪ੍ਰਾਤ ਕਾਲ ਘ੍ਰਿਤ ਸੋ ਉਠ ਚੱਟਤ ॥ ੩੭੭ ॥

ਮੈਦਾਸੱਕ ਕਾਹੀ ਨਿੰਮਦੇ ਪਤ੍ਰ ਹਾਲੋਂ ਪੀਹਕੇ ਲਗਾਵੇ ਤਾਂ ਚੋਟ ਦਾ ਦੁਖ ਮਿਟੇ। ਅਥਵਾ ਬੰਬੂਕੀ ਗੰਢ ਦੇ ਕੋਇਲੇ ਪ੍ਰਾਤਾਕਾਲ ਘਿਉ ਨਾਲ ਚੱਟੇ ॥ ੩੭੭ ॥

ਕਿਧੋਂ ਸ੍ਰਿੰਗ ਲੈ ਬਾਰਾਂ ਸਿੰਙਾ ਗਊ ਮੂਤ ਸੌਂ ਘਿਸ ਕਰ ਲਾਵੇ। ਚੋਟ ਹੁੱਕ ਅਰੁ ਅਸਥਭਗਨ ਦੁਖ ਮੇਟ ਅਮੇਟ ਜਗਤ ਜਧ ਪਾਵੇ ॥ ੩੭੮ ॥

ਅਥਵਾ ਬਾਰਾਂ ਸਿੰਙੇ ਦਾ ਸਿੰਙ ਲੈਕੇ ਗਊ ਮੂਤ੍ਰ ਨਾਲ ਘਿਸਾਕੇ ਲਗਾਵੇ। ਸੱਟ ਹੁੱਕ ਅਰ ਅਸਥ ਭਗਨ ਦੁਖ ਮਿਟਾ ਕਰ ਅਣਗਿਣਤ ਜਗਤ ਦੇ ਯਸ ਦੇ ਪਾਤ੍ਰ ਬਣੋ ॥ ੩੭੮ ॥

ਪੁਨਾ ॥ ਫੂਲ ਫਟਕਰੀ ਖੰਡ ਦੂਧ ਪਿਵ ਅਥਵਾ ਮੈਦਾ ਸਕ ਮੰਗਾਲੈ। ਹਾਲੋਂ ਪੀਸ ਗਮੂਤ ਉਸਨ ਲਿਪ ਭਗਨ ਅਸਥ ਦੁਖ ਚੋਟ ਮਿਟਾਲੈ ॥ ੩੭੯ ॥

ਅਥਵਾ ਫਟਕੜੀ ਦੀ ਖਿੱਲ ਖੰਡ ਪਾਕੇ ਦੁਧ ਨਾਲ ਪੀਵੇ, ਮੈਦਾਸੱਕ ਮੰਗਾਵੇ। ਅਰ ਹਾਲੋਂ ਗਊ ਮੂਤ੍ਰ ਨਾਲ ਪੀਹਕੇ ਗਰਮ ਕਰਕੇ ਲੇਪ ਕਰੇ ਤਾਂ ਅਸਥ ਭਗਨ ਦੀ ਪੀੜਾ ਮਿਟੇ ॥ ੩੭੯ ॥

ਕਵਿਸੀਤਲ ਵਿਕ ਮਲਮ ਬਤਾਵੈ ਆਨ ਵਿਰਿੰਙ ਮਮੋ

**ਲੀ ਭੂੰਨੈ। ਫੇੜ ਤੁਖਮ ਕਢ ਕੂਟ ਲਗਾਵੈ ਲਾਗੀ ਚੋਟ ਪਰੂ ਪਰ ਤੂਨੈਂ॥ ੩੯੦॥**

ਇਕ ਹੋਰ ਮਲਮ ਇਹ ਹੈ ਕਿ ਇਰਿੰਡ ਦੀਆਂ ਡੋਡੀਆਂ ਭੂੰਨੋ। ਫਿਰ ਉਨ੍ਹਾਂ ਨੂੰ ਭੁੰਨ ਕੇ ਗਿਰੀਆਂ ਕੱਢਕੇ ਕੁੱਟਕੇ ਲਗਾਓ ਤਾਂ ਲਗੀ ਹੋਈ ਚੋਟ ਨਸ਼ਟ ਹੋਵੇ॥ ੩੯੦॥

**ਕੰਟਾ ਚੁਭੈ ਪਾਕੈ ਵਾ ਨਿਕਸੈ ਨਹੀਂ ਤਾਂਕੋ ਉਪਾਯ॥**

**ਲਵਨ ਪੀਸ ਗੁੜ ਖਿਪਕਰ ਟਿੱਕੀ ਬੰਧ ਨਿਸਰ ਝਟ ਨਿਕਸੇ ਕੰਟਾ। ਸੂਚੀ ਚੂਨੀ ਪੀਸ ਜਖਮ ਭਰ ਤੌ ਭੀ ਮਿਟ ਕੰਟੇ ਕਾ ਟੰਟਾ॥ ੩੯੧॥**

ਲੂਣ ਪੀਹਕੇ ਗੁੜ ਮਿਲਾਕਰ ਟਿੱਕੀ ਬੰਨ੍ਹੇ ਫਿਰ ਨਸ਼ਤਰ ਨਾਲ ਝਟ ਕੰਡਾ ਨਿਕਲੇ। ਸੂਚੀ ਚੀਨੀ ਪੀਹਕੇ ਜ਼ਖਮ ਭਰੇ ਤਾਂਭੀ ਕੰਡਾਨਿਕਲੇ॥੩੯੧॥

**ਸਸਤ੍ਰਸੇ ਘਾਵ ਪੜੈ ਤਾਂਕੋ। ਘਾਵ ਧੋਵਨ ਕੋ।**

**ਆਸਗੰਧ ਪਿਚਮੰਦ ਕਲਕ ਕਰ ਯਖਮ ਧੋਵ ਦਿਨ ਸਾਤਕ ਮੱਧ। ਭਵਤ ਅੰਗੂਰ ਪੀਰ ਸਭ ਨਾਸੇ ਨਿਸਾ ਘੀਯ ਲੁਪਰੀ ਪੁਨ ਬੱਧ॥ ੩੯੨॥**

ਅਸਗੰਧ ਤੇ ਨਿੰਮ ਦਾ ਕਾੜ੍ਹਾ ਕਰਕੇ ਸੱਤ ਕੁ ਦਿਨ ਜ਼ਖਮ ਧੋਵੇ। ਤਾਂ ਅੰਗੂਰ ਭਰ ਆਵੇ ਤੇ ਪੀੜਾ ਸਭ ਨਾਸ ਹੋਵੇ ਹਲਦੀ ਤੇ ਘਿਉ ਦੀ ਲੁਪਰੀ ਉਤੇ ਬੰਨ੍ਹੇ॥ ੩੯੨॥

**ਪੁਨਃ-ਕੇਵਲ ਆਛੀ ਨਿੰਮ ਉਬਾਲੋ ਤਾਂ ਜਲ ਸਭ ਬ੍ਰਿਨ ਯਖਮ ਧੁਵਾਵੈ। ਕਰਤ ਸੁੱਧ ਦੁਰਗੰਧ ਨਸ਼ਟ ਭਵ ਅਰ ਮੱਖੀ ਨਹ ਬੈਠਨ ਪਾਵੈ॥ ੩੯੩॥**

ਅਕੱਲੀ ਨਿੰਮ ਉਬਾਲਕੇ ਹੀ ਉਸਦੇ ਜਲ ਨਾਲ ਸਭ ਬ੍ਰਿਣ ਤੇ ਜ਼ਖਮ ਧੋਵੇ। ਤਾਂ ਭੀ ਏਹ ਸੁੱਧ ਕਰਦੀ ਹੈ ਅਤੇ ਦੁਰਗੰਧੀ ਨੂੰ ਮਿਟਾ ਦਿੰਦੀ ਹੈ ਅਰ ਉਤੇ ਮੱਖੀ ਭੀ ਨਹੀਂ ਬੈਠ ਸਕਦੀ॥ ੩੯੩॥

## ਘਾਉ ਲੋਹੂ ਬੰਦ ਕਰਨ ਕੋ

ਬਸਤ੍ਰ ਜਾਲਕੇ ਮੁਖ ਮੈਂ ਦੇਵੇ ਲਹੂ ਥੰਭ ਭਵ ਫੱਟ ਜੁੜਾਵਤ। ਵਾ ਰਸ ਬਾਯਸ ਜੰਘੀ ਕੇਰਾ ਕੈ ਪਿਸ ਮੁਖ ਦੈ ਰੁਧਰ ਨ ਆਵਤ॥ ੩੮੪॥

ਕਪੜ ਸਾੜਕੇ ਮੂੰਹ ਵਿਚ ਦੇਵੇ ਤਾਂ ਇਸ ਨਾਲ ਲਹੂ ਬੰਦ ਹੁੰਦਾ ਹੈ ਤੇ ਫੱਟ ਬੀ ਮਿਲ ਜਾਂਦਾ ਹੈ। ਯਾਂ ਕਾਕਜੰਘੀ ਦਾ ਰਸ ਉਪਰਪਾਵੇ ਯਾ ਕਾਕਜੰਘੀ ਹੀ ਘੋਟਕੇ ਮੂੰਹ ਵਿਚ ਭਤੇ ਤਾਂ ਲਹੂ ਬੰਦ ਹੋਵੇ॥ ੩੮੪॥

## ਸਰਬ ਘਾਵ ਕੋ ਮੱਲਮ॥

ਮੁਰਦ ਸੰਗ ਹਿੰਗਲੂ ਥੋਥਾ ਕਥ ਖਰਾ ਸੰਧੂਰ ਮਜੀਠੰ। ਇਕ ਇਕ ਪੈਸਾ ਭਰ ਸਭ ਲੀਜੈ ਕਟਕ ਤੇਲ ਨਵ ਪੈਸਾ ਡੀਠੰ॥ ੩੮੫॥

ਮੁਰਦਾ ਸੰਗ ਸ਼ਿੰਗਰਫ ਨੀਲਾਥੋਥਾ ਕੱਥ ਖਰਾ ਸੰਧੂਰ ਅਰ ਮੰਜੀਠ। ਇਹ ਸਭ ਇਕ ਇਕ ਪੈਸਾ ਭਰ ਤੇ ਕੌੜਾ ਤੇਲ ੯ ਪੈਸੇ ਭਰ॥ ੩੮੫॥

ਤਿਸਮੈਂ ਪੀਸੀ ਮੱਲਮ ਪਕਾਵੈ ਕਰਕੇ ਫਹੂਆ ਜਖਮ ਲਗਾਵੈ। ਕਵਿ ਸੀਤਲ ਕਹ ਸਾਤ ਰੋਜ ਮੈਂ ਸਕਲ ਘਾਉ ਕੀ ਪੀਰ ਮਿਟਾਵੈ॥ ੩੮੬॥

ਤਿਸ ਵਿਚ ਪੀਹਕੇ ਮਲਮ ਪਕਾਕਰ ਬਣਾ ਲਵੇ ਫਿਰ ਫੈਹੇ ਨਾਲ ਜ਼ਖਮ ਉਤੇ ਲਾਵੇ। ਫਿਰ ਸਤਾਂ ਰੋਜਾਂ ਮੈਂ ਸਭ ਘਾਵਾਂ ਦੀ ਪੀੜਾ ਨਾਸ ਹੋ ਜਾਂਦੀ ਹੈ॥ ੩੮੬॥

ਪੁਨਃ-ਮੁਰਦਾ ਸੰਗ ਸੁਹਾਗਾ ਸਿੰਗੂਫ ਸੰਗ ਜਰਾਉ ਰਾਲ ਕਥ ਥੋਥਾ। ਏ ਸਤ ਦਾਰੂ ਸਤ ਸਤ ਮਾਸੇ ਚੰਗੀ ਮੋਮ ਸ੍ਰਿਸਾਹੀ ਦੋਥਾ॥ ੩੮੭॥

ਮੁਰਦਾਸੰਗ ਸੁਹਾਗਾ ਸ਼ਿੰਗਰਫ ਸੰਗਜਰਾਹ ਰਾਲ ਕੱਥ ਨੀਲਾਥੋਥਾ।

ਇਹ ਸਤੇ ਚੀਜ਼ਾਂ ਸਤ ਸਤ ਮਾਸੇ ਅਰ ਖਰਾ ਮੋਮ ੨ ਸਿਰਸਾਹੀਆਂ ॥੩੮੭॥

ਘ੍ਰਿਤ ਸਿਰਸਾਹੀ ਚਾਰ ਰਲਾਵੇ ਸਭ ਕੀ ਮੱਲਮ ਜੋਰ ਕਰ ਰਾਖੇ। ਸਰਬ ਜਾਤ ਕਾ ਬ੍ਰਿਣ ਅਰ ਘਾਕੇ ਲਾਯ ਬੇਦਨਾ ਤਾਕੀ ਨਾਖੇ ॥ ੩੮੮ ॥

ਤੇ ਘਿਓ ੪ ਸਿਰਸਾਹੀਆਂ ਰਲਾਕੇ ਸਭਨਾਂ ਦੀ ਮੱਲਮ ਕਰਲਵੇ। ਸਭ ਤਰਾਂ ਦੇ ਬ੍ਰਿਣ ਅਰ ਘਾਉ ਦੀ ਪੀੜਾ ਲਗਾਉਣ ਨਾਲ ਜਾਂਦੀ ਹੈ ॥ ੩੮੮ ॥

ਪੁਨਃ-ਕੀਕਰ ਲੂੰਗ ਨੀਮ ਕੇ ਪੱਤੇ ਪਲ ਪਲ ਪੀਸ ਕਰੋ ਦੋ ਟਿੱਕੀ। ਮਿਸਟ ਤੇਲ ਇਕ ਸੇਰ ਤਪਾਵੇ ਤਾਂਮੈ ਡਾਰ ਭਸਮ ਕਰ ਨਿੱਕੀ ॥ ੩੮੯ ॥

ਕਿਕਰ ਦੇ ਲੂੰਙ ਤੇ ਨਿੰਮ ਦੇ ਪਤ੍ਰ ਇਕ ਇਕ ਪਲ ਲੈਕੇ ਟਿਕੀ ਕਰੇ। ਮਿਠਾ ਤੇਲ ਇਕ ਸੇਰ ਪਕਾਕੇ ਉਸ ਵਿਚ ਇਨ੍ਹਾਂ ਟਿਕੀਆਂ ਨੂੰ ਪਾਕੇ ਭਸਮ ਕਰ ਲਵੇ ॥ ੩੮੯ ॥

ਭਸਮ ਕਾਢਕੈ ਤੇਲ ਛਨਾਵੇ ਪੁਨ ਇਹ ਔਖਧ ਬੀਚ ਰਲਾ ਪਿਸ। ਮੁਰਦਾ ਸੰਗ ਰਾਲ ਕਥ ਈਂਗਰ ਤੁਥਕ ਵਜਨ ਇਕ ਇਕ ਪੈਸਾ ਵਿਸ॥ ੩੯੦ ॥

ਫਿਰ ਓਹ ਸੁਆਹ ਕਢਕੇ ਤੇਲ ਸਾਫ ਕਰ ਲਵੇ ਇਹ ਦੁਵਾਈਆਂ ਵਿਚ ਰਲਾ ਦੇਵੇ। ਮੁਰਦਾ ਸੰਗ ਕੱਥ ਸਿੰਗਰਫ ਤੇ ਨੀਲਾਥੋਥਾ ਇਕ ਇਕ ਪੈਸਾ ਭਰ ॥ ੩੯੦ ॥

ਇਕ ਸਿਰਸਾਹੀ ਮੋਮ ਰਲਾਵੇ ਲਾਵੇ ਮਲਮ ਘਾਵ ਪਰ ਅਛੀ। ਸਗਲ ਘਾਵ ਕੀ ਪੀਰ ਨਸਾਵੈ ਲਗੈ ਜੁ ਤਨ ਸਰ ਖੜਗ ਬਰੱਛੀ ॥ ੩੯੧ ॥ ਇਤਿ ਬ੍ਰਿਣ ॥

ਅਰ ਇਕ ਸਿਰਸਾਹੀ ਮੋਮ ਰਲਾਕੇ ਮੱਲਮ ਕਰਕੇ ਘਾਓ ਪਰ ਲਗਾਵੇ ਤਾਂ ਚੰਗੀ ਹੈ। ਸਭ ਘਾਵਾਂ ਦੀ ਪੀੜਾ ਨਾਸ ਹੋਵੇ ਹੋਰ ਸਰੀਰ ਤੇ ਤਲਵਾਰ ਬਰਛੀ ਲਗੀ ਦਾ ਘਾਉ ਹੋਵੇ ਤਾਂ ਭੀ ਮਿਟਾ ਦੇਵੇ ॥ ੩੯੧ ॥

ਅਥ ਭਗੰਦਰ ॥ ਦੋਹਰਾ ॥

ਅੰਗੁਲ ਦੋ ਗੁਦ ਨਿਕਟ ਬ੍ਰਿਣ ਫੂਟੈ ਦੁਖਦ ਭਿਦਪੰਚ। ਵਾ ਭਗਢਿਗ ਕਿ ਚੁਤਰਫ ਗੁਦ ਕਠਨ ਭਗੰਦਰਸੰਚ॥

ਦੋ ਉਂਗਲਾਂ ਗੁਦਾ ਦੇ ਪਾਸ ਬ੍ਰਿਣਹੋਵੇ ਤੇ ਫੁੱਟੇ ਉਹ ਦੁਖ ਦੇਵੇ ਇਸਦੇ ਪੰਜ ਭੇਦ ਹਨ। ਅਥਵਾ ਔਰਤ ਦੀ ਭਗ ਦੇ ਕੋਲ ਯਾ ਗੁਦਾ ਦੇ ਚਾਰੋਂ ਤ੍ਰਫ ਹੋਏ ਤਾਂ ਇਹ ਭਗੰਦ੍ਰ ਰੋਗ ਕਹਾਉਂਦਾ ਹੈ ਪਰ ਕਠਨ ਹੈ ॥ ੩੯੨ ॥

ਪ੍ਰਤੀਕਾਰ ॥ ਖੰਧਾ ॥

ਪ੍ਰਿਥਮੇ ਤਾਕੀ ਰੱਛਾ ਕੀਜੈ ਬਹੁਰ ਜਲੂਕਾ ਲਾਵੈਂ ਤਾ ਪਰ। ਕਿ ਲੈ ਕੌਂਛ ਬੀ ਕ੍ਰਿਸ਼ਨ ਧਤੂਰਾ ਕੁਚਲਾ ਲੇਪ ਭਗੰਦਰ ਜਾ ਪਰ ॥ ੩੯੩ ॥

ਪਹਿਲੇ ਇਸਦੀ ਰਖਯਾ ਕਰੇ ਪਿਛੋਂ ਇਸਦੇ ਉਪਰ ਜੋਕਾਂ ਲਾ ਦੇਵੇ। ਯਾ ਕੌਂਚ ਬੀਜ ਕਾਲਾ ਧਤੂਰਾ ਅਰ ਕੁਚਲਾ ਘੋਟ ਕਰ ਇਨ੍ਹਾਂ ਦਾ ਭਗੰਦਰ ਪਰ ਲੇਪ ਕਰ ਦੇਵੇ ॥ ੩੯੩ ॥

ਪੁਨਾ-ਰਸਾ ਸਭਾਲੂ ਜੜਕਾਲੀਜੈ ਅਥਵਾ ਅਰਕਮੂਲ ਲਿਪ ਘਸਕੇ। ਕੈ ਨਰ ਅਸਥਿ ਤੇਲ ਕਢ ਲਾਵੈ ਜਾਤ ਭਗੰਦਰ ਅਰੁ ਬ੍ਰਿਨ ਨਸਕੇ ॥ ੩੯੪ ॥

ਸੰਭਾਲੂ ਦੀ ਜੜ੍ਹ ਦਾ ਰਸਾ ਲੈਕੇ ਲੇਪ ਕਰੇ ਯਾਂ ਅੰਕ ਦੀ ਜੜ ਘਿਸਾ ਕੇ ਲੇਪ ਕਰੇ। ਯਾ ਆਦਮੀ ਦੀ ਹੱਡੀ ਦਾ ਤੇਲ ਕਢਕੇ ਲਾਵੇ ਤਾਂ ਭਗੰਦਰ ਅਤੇ ਹੋਰ ਬ੍ਰਿਣ ਨਾਸ ਹੋਜਾਵੇ ॥ ੩੯੪ ॥

ਪੁਨਾ ॥ ਤੇਲ ਗਧੇ ਕੇ ਅਸਥਿਹ ਕੇਰਾ ਅਥਵਾ ਮ੍ਰਿਤਕ ਗਡੋਆ ਲੀਜੈ। ਸੰਗ ਰਕਤ ਰਾਸਭਕੇ ਲੇਪੇ ਨਾਸ ਭਗੰਦਰ ਹੇਤ ਲਖੀਜੈ ॥ ੩੯੫ ॥

ਗਧੇ ਦੇ ਹੱਡਾਂ ਦਾ ਤੇਲ ਯਾਂ ਮੋਏ ਹੋਏ ਗੰਡੋਏ ਲੈਕੇ। ਗਧੇ ਦੇ ਲਹੂ ਨਾਲ ਲੇਪ ਕਰੇ ਤਾਂ ਭੀ ਭਗੰਦਰ ਦਾ ਨਾਸ ਹੁੰਦਾ ਹੈ ॥ ੩੯੫ ॥

ਪੁਨਾ ॥ਤ੍ਰਿਫਲਾ ਕ੍ਵਾਥ ਨੀਰਲਿਪ ਘਸਕਰ ਗਨਪਤਿ ਬਾਹਨ ਅਰਿ ਕੀ ਹੱਡੀ। ਵਾ ਤ੍ਰਿਫਲ ਕੇ ਕਲਕ ਧੋਵ ਨਿਤ ਚਿੰਤ ਭਗੰਦਰ ਕੀ ਤਬ ਛੱਡੀ ॥ ੩੯੬ ॥

ਤ੍ਰਿਫਲੇ ਦੇ ਕਾੜ੍ਹੇ ਯਾ ਤ੍ਰਿਫਲੇ ਦੇ ਪਾਨੀ ਨਾਲ ਗਣੇਸ਼ ਦਾ ਬਾਹਨ ਚੂਹਾ ਉਸਦੀ ਦੁਸ਼ਮਨ ਬਿਲੀ ਉਸਦੀ ਹਡੀ ਦਾ ਲੇਪ ਕਰੇ। ਯਾਂ ਤ੍ਰਿਫਲੇ ਦੇ ਕਾੜ੍ਹੇ ਨਾਲ ਨਿਤ ਧੋਵੇ ਤਾਂਭੀ ਭਗੰਦਰ ਦੀ ਚਿੰਤਾ ਜਾਂਦੀ ਹੈ। ੩੯੬ ॥

ਪੁਨਾ ॥ ਛਿੱਲ ਜਾਮਨੂੰ ਅਠ ਦਸ ਮਾਸੇ ਤ੍ਰਿਫਲਾ ਮਾਸੇ ਨੌਮੰ ਬਿਚਾਰੋ। ਕੱਥ ਸੁਪੈਦ ਨਿੰਮ ਭੂ ਨਿੰਬਾ ਏ ਤਿਨ ਮਾਸੇ ਤਿਨ ਤਿਨ ਧਾਰੋ ॥ ੩੯੭ ॥

ਅਠ ਦਸ ਮਾਸੇ ਜਾਮਨ ਦੀ ਛਿਲ ਤ੍ਰਿਫਲਾ ਮਾਸੇ ੯। ਕੱਥ ਸਪੈਦਾ ਨਿੰਮ ਚਿਰਾਯਤਾ ਇਹ ਤਿੰਨੇ ਤਿੰਨ ਤਿੰਨ ਮਾਸੇ। ੩੯੭ ॥

ਤੀਨ ਪਾਉ ਜਲਕੋ ਕਰ ਕਾਢਾ ਜਬ ਇਕ ਪਾਉ ਰਹੈ ਤਬ ਪੀਵੈ। ਕਵਿ ਸੀਤਲ ਇਕ ਸਾਤੈ ਮਾਹੀ ਰੋਗ ਭਗੰਦਰ ਨਸ਼ੁ ਲਖੀਵੈ ॥ ੩੯੮ ॥ ਇਤਿ ਭਗੰਦਰ ॥

ਅਰ ਤਿੰਨ ਪਾਉ ਜਲ ਨਾਲ ਕਾੜ੍ਹਾ ਕਰੇ ਜਦ ਇਕ ਪਾਉ ਰਹੇ ਉਤਾਰਕੇ ਪੀਵੇ। ਤਾਂ ਇਕ ਸਾਤੇ ਵਿਚ ਹੀ ਭਗੰਦਰ ਰੋਗ ਨਾਸ ਹੋਵੇ॥੩੯੮॥

## ਅਥ ਉਪਦੰਸ਼ ਲਛਨ ॥ ਦੋਹਰਾ

ਫੁਨਸੀ ਬਹੁ ਭਵ ਲਿੰਗ ਪਰ ਪਕੈ ਪੀਰ ਹਤਰੰਗ॥ਪੰਚ ਪ੍ਰਕਾਰੁਪਦੰਸ਼ ਲਖ ਜਗਕਹਿ ਬਾਦਫਿਰੰਗ॥ ੩੯੯॥

ਲਿੰਗ ਉਤੇ ਬਹੁਤੀਆਂ ਫਿਨਸੀਆਂ ਹੋ ਜਾਣ, ਪੱਕਣ ਪੀੜ ਬਹੁਤ ਹੋਵੇ ਤੇ ਚਿਹਰੇ ਦਾ ਰੰਗ ਮਾਰਿਆ ਜਾਵੇ। ਇਸ ਤਰਾਂ ਪੰਜ ਤਰਾਂ ਦਾ ਉਪਦੰਸ ਰੋਗ ਹੁੰਦਾ ਹੈ ਜਗਤ ਵਿਚ ਇਸਨੂੰ ਬਾਦਫਰੰਗ (ਆਤਸ਼ਕ) ਅੰਗ੍ਰੇਜ਼ੀ ਵਾਲੇ ਸੈਫੀ-ਲਿਸ ਬੋਲਦੇ ਹਨ ॥ ੩੯੯ ॥

## ਪ੍ਰਤੀਕਾਰ—ਖੰਧਾ

**ਤ੍ਰਿਫਲੇ ਕ੍ਵਾਥ ਲਿੰਗ ਧੁਵ ਛਿਨ ਛਿਨ ਅਥਵਾ ਘ੍ਰਿਤ**
**ਗੰਧਕ ਕਰ ਲੇਪਨ। ਵਾ ਕੰਨਜਾ ਰਸ ਜੀਰਾ ਲਿਪਵੈ**
**ਰਹੇ ਬਾਦ ਰੁਜਕੀ ਕੁਛ ਸੇਪਨ ॥ ੪੦੦ ॥**

ਤ੍ਰਿਫਲੇ ਦੇ ਕਾੜ੍ਹੇ ਨਾਲ ਇੰਦ੍ਰੀ ਪਲ ਪਲ ਪਿਛੋਂ ਧੋਵੇ, ਯਾਂ ਘਿਓ ਨਾਲ ਗੰਧਕ ਦਾ ਲੇਪ ਕਰੇ। ਯਾਂ ਕ੍ਵਾਰ ਦੇ ਰਸ ਨਾਲ ਜੀਰੇ ਦਾ ਲੇਪ ਕਰੇ ਤਾਂ ਬਾਦ ਫਰੰਗ ਦੀ ਕੁਛ ਪੀੜਾ ਨਾਸ ਹੋਵੇ ॥ ੪੦੦ ॥

**ਪੁਨਾ-ਜੰਮੂ ਤ੍ਵਚ ਵਾ ਪਿੱਪਲ ਛਿਲਕੋ ਕ੍ਵਾਥ ਕਰੀ ਧੁਵ**
**ਲਿੰਗ ਜੁ ਪੱਕਾ। ਵਾ ਰਸੌਂਤ ਗੇਰੂ ਪਿਸ ਜਲਮੈ ਮਧੁਸੇ**
**ਲੇਪ ਬਾਦ ਦੈ ਧੱਕਾ ॥ ੪੦੧ ॥**

ਜਾਮਨ ਦੀ ਛਿਲ, ਯਾਂ ਪਿਪਲ ਦੀ ਛਿਲ ਦਾ ਕਾੜ੍ਹਾ ਕਰਕੇ ਪੱਕੇ ਹੋਏ ਲਿੰਗ ਨੂੰ ਧੋਵੇ। ਯਾਂ ਰਸੌਂਤ ਤੇ ਗੇਰੂ ਜਲ ਨਾਲ ਪੀਸਕੇ ਥੋੜਾ ਸ਼ਹਤ ਮਿਲਾ ਕੇ ਲੇਪ ਕਰ ਦੇਵੇ, ਤਾਂ ਬਾਦਫਰੰਗ ਧਕਿਆ ਜਾਵੇ (ਨਾਸ ਹੋਵੇ) ॥ ੪੦੧ ॥

**ਪੁਨਾ-ਤ੍ਰਿਫਲਾ ਸਾੜ ਲੋਹਕੇ ਭਾਂਜਨ ਸਹਿਤ ਸਾਥ**
**ਲੇਪਨ ਕਰ ਭੈਯਾ। ਵਾ ਸੰਗਿਸਰੀ ਨੀਰ ਸੰਗ ਲਿਪ**
**ਲਿੰਗ ਪੀਰ ਟਾਕੀ ਸਭ ਗੈਯਾ ॥ ੪੦੨ ॥**

ਯਾ ਤ੍ਰਿਫਲਾ ਲੋਹੇ ਦੇ ਪਾਤ੍ਰ ਵਿਚ ਸਾੜਕੇ ਸ਼ਹਤ ਨਾਲ ਲੇਪ ਕਰੇ। ਯਾਂ ਸੰਗਬਿਸਰੀ ਜਲ ਨਾਲ ਲਪ ਕਰੇ ਤਾਂ ਲਿੰਗ ਦੀ ਪੀੜਾ ਤੇ ਟਾਕੀ ਸਭ ਦੂਰ ਹੋਵੇ ॥ ੪੦. ॥

**ਮੱਲਮ—ਫੁਲ ਧਾਵੈ ਸੰਧੂਰ ਰਾਲ ਗਹਿ ਕਰਖ ਕਰਖ**
**ਭਰ ਵਜਨ ਵਿਲੋਕਾ। ਗੁਗਲ ਮੋਮ ਏਕ ਇਕ ਪੈਸਾ**
**ਪੈਸੇ ਚਾਰ ਮੇਲ ਘ੍ਰਿਤ ਗੋਕਾ ॥ ੪੦੩ ॥**

ਧਾਵਿਆਂ ਦੇ ਫੁਲ ਸੰਧੂਰ ਰਾਲ ਕਰਖ ਕਰਖ ਭਰ ਲਵੇ। ਗੁੱਗਲ ਤੇ ਮੋਮ ਇਕ ਇਕ ਪੈਸਾ ਭਰ ਅਰ ਗੋਕਾ ਘ੍ਰਿਤ ੪ ਪੈਸਾ ਭਰ ॥ ੪੦੩ ॥

ਪ੍ਰਿਥਮ ਤਪਤ ਕਰ ਮੋਮ ਰਲਾਵੇ ਪਾਛੇ ਅਵਰ ਭੇਖਜੀ ਡਾਰੇ। ਮਲਮ ਲਗਤਹੀ ਮਿਟ ਉਪਦੰਸਾ ਅਰੁ ਭੁਨਸੀ ਬ੍ਰਿਨ ਯਖਮ ਨਿਵਾਰੇ ॥ ੪੦੪ ॥

ਪਹਿਲੇ ਘ੍ਰਿਤ ਗਰਮ ਕਰਕੇ ਫਿਰ ਮੋਮ ਰਲਾਵੇ, ਫਿਰ ਪਿਛੋਂ ਹੋਰ ਦਵਾਈਆਂ ਪਾਕੇ। ਮੱਲਮ ਬਣਾਵ ਤੇ ਲਗਾਵੇ ਬਾਦਫਰੰਗ ਭੁਨਸੀ ਵਗੈਰਾ ਸਭ ਪੀੜ ਜਾਵੇ ॥ ੪੦੪ ॥

ਪੁਨਾ-ਗਹੇ ਕੱਥ ਕੁਠ ਨੀਲ ਥੋਥਾ ਟੰਕ ਟੰਕ ਭਰ ਇਨਕਾ ਵਜਨਾ। ਇਕ ਪੈਸ ਭਰ ਮੋਮ ਮੰਗਾਵੇ ਘ੍ਰਿਤ ਮੈ ਪੱਕ ਕਰੋ ਮਮ ਸਜਨਾ ॥ ੪੦੫ ॥

ਕੱਥ ਕੁਠ ਨੀਲਾ ਥੋਥਾ ਟੰਕ ਟੰਕ ਭਰ। ਮੋਮ ੧ ਪੈਸਾਭਰ ਘਿਓ ਵਿਚ ਪਕਾਕੇ ॥ ੪੦੫ ॥

ਸਾਤ ਦਿਵਸ ਲੌ ਮਲਮ ਲੇਪ ਕਰ ਬਾਦ ਫਿਰੰਗ ਰੋਗ ਸਭ ਨੱਸਤ। ਵਾ ਜਰ ਅਰਕ ਅਕਰਕਰ ਸ਼ਿੰਗ੍ਰਫ ਇਨਕਾ ਧੂਪ ਦਿਵਾਵਨ ਦੱਸਤ॥ ੪੦੬ ॥

ਮਲਮ ਕਰੇ, ਅਤੇ ੭ ਦਿਨ ਤਕ ਲਗਾਈ ਜਾਵੇ ਤਾਂ ਬਾਦ ਫਰੰਗ ਦਾ ਰੋਗ ਨਾਸਹੋਵੇ। ਯਾਂ ਅੱਕ ਦੀ ਜੜ੍ਹ ਅਕਰਕਰਾ ਸ਼ਿੰਗਰਫ ਇਨ੍ਹਾਂਦੀਧੂਣੀਦੇਵੇ।

ਪੁਨਾ ਕ੍ਵਾਥ ॥ ਤ੍ਰਿਫਲਾ ਨਿੰਮ ਪਟੋਲ ਕਿਰਾਯਤ ਖੈਰ ਮਾਤ ਲੈਂਗਹਿ ਕਰ ਕਾਢਾ। ਗੁੱਗਲ ਮੇਲ ਪਿਲਾਵਤ ਨਾਸੇ ਬਾਦ ਫਿਰੰਗ ਰੋਗ ਜੋ ਬਾਢਾ ॥ ੪੦੭ ॥

ਤ੍ਰਿਫਲਾ ਨਿੰਮ ਪਟੋਲ ਪਤ੍ਰ ਚਿਰਾਯਤਾ ਕੱਥ ਚਿਲੋਰਾ ਇਨ੍ਹਾਂ ਦਾ ਕਾੜ੍ਹਾ ਕਰਕੇ। ਗੁੱਗਲ ਮਿਲਾਕੇ ਪਿਲਾਵੇ ਤਾਂ ਬਾਦਫਰੰਗ ਨਾਸ ਹੋਵੇ ॥ ੪੦੭ ॥

ਪੁਨਾ ਗੋਲੀ ॥ ਰਸ ਕਪੂਰ ਰਸ ਖਟਖਟ ਮਾਸੇ ਵਲਜ ਜਵਾਯਨ ਅਰੁ ਅਜਵਾਇਨ। ਗਹੋ ਜਵਾਯਨ ਖੁਰਾ

ਸਾਨ ਕੀ ਸੇਬਕਾਰ ਫਲਬੀ ਬਿਚ ਪਾਯਨ ॥ ੪੦੮ ॥

ਰਸਕਪੂਰ ੬ ਮਾਸੇ ਪਾਰਾ ੬ ਮਾਸੇ ਬੱਲ ਜਵਾਇਨ। ਦੇਸੀ ਜਵਾਇਨ ਖੁਰਾਸਾਨੀ ਅਜਵਾਇਨ ਭਿਲਾਵੇ ॥ ੪੦੮ ॥

ਇਕ ਇਕ ਤੋਲਾ ਇਹ ਲੈ ਚਾਰੇ ਮੇਲ ਪੁਰਾਨਾ ਗੁੜ ਕਰ ਗੁਟਕਾ। ਵਜਨ ਗੁੰਜ ਚਤੁ ਇੱਕ ਖਾਯ ਨਿਤ ਸੰਗ ਪਨੀਰੇ ਕੋ ਕਰ ਘੁਟਕਾ ॥ ੪੦੯ ॥

ਇਹ ਚਾਰੇ ਇਕ ਇਕ ਤੋਲਾ ਪੁਰਾਨਾ ਗੁੜ ਮਿਲਾਕੇ ਗੋਲੀ ਕਰੇ। ੪ ਰੱਤੀ ਦੀ ਤੇ ਇਕ ਰੋਜ ਖਾਵੇ ਪਨੀਰ ਦੇ ਨਾਲ ॥ ੪੦੯ ॥

ਪੁਨਾ-ਤੀਨ ਸਿਵਾ ਤਿਨ ਤੋਲੇ ਲੀਜੈ ਤੋਲਾ ਏਕ ਕੱਥ ਬਿਚ ਪਾਵੈ। ਤੁੱਥਕ ਆਠ ਮਾਸੇ ਜਲਸੰਗੇ ਆਠ ਪਹਰ ਸਭ ਕੋ ਖਰਲਾਵੈ ॥ ੪੧੦ ॥

ਤ੍ਰਿਫਲਾ ੩ ਤੋਲੇ ਕੱਥ ੧ ਤੋਲਾ। ਨੀਲਾਥੋਥਾ ੮ ਮਾਸੇ ਜਲ ਨਾਲ ਅਠ ਪਹਿਰ ਖਰਲ ਕਰੇ ॥ ੪੧੦ ॥

ਕਰਕੇ ਗੁਲੀ ਏਕ ਖਵਾਜੈ ਅੰਬ ਅਚਾਰੀ ਫਾੜੀ ਸੰਗੇ। ਕਵਿ ਸੀਤਲ ਕਹ ਰੋਜ ਸਪਤ ਮੈ ਬਾਦ ਫਿਰੰਗ ਰੋਗ ਸਭ ਛੰਗੇ ॥ ੪੧੧ ॥

ਗੋਲੀ ਕਰਕੇ ਖੁਲਾਵੇ ਅੰਬ ਦੇ ਅਚਾਰ ਦੀ ਫਾੜੀ ਨਾਲ। ਤਾਂ ਸੱਤਾਂ ਦਿਨਾਂ ਮੇਂ ਬਾਦ ਫਰੰਗ ਦਾ ਸਭ ਰੋਗ ਨਾਸ਼ ਹੋਵੇ ॥ ੪੧੧ ॥

ਪੁਨਾ-ਰਸਕਪੂਰ ਅਰ ਮੁਸ਼ਕ ਜੁਰੈਦੂਕ ਖਸ਼ਟ ਖਸ਼ਟ ਮਾਸੇ ਮੰਗਵਾਵੇ। ਇਲਾ ਜਵਾਯਨ ਤ੍ਰਿਕ ਤ੍ਰਿਕ ਮਾਸੇ ਮਾਸੇ ਜੁਗਲ ਲੌਂਗ ਬਿਚ ਪਾਵੇ ॥ ੪੧੨ ॥

ਰਸਕਪੂਰ ਕਸਤੂਰੀ ਮੁਸ਼ਕਪੂਰ ਸਭ ਛੇ ਛੇ ਮਾਸੇ। ਇਲਾਯਚੀ ਅਜਵਾਇਨ ਤਿੰਨ ਤਿੰਨ ਮਾਸੇ ਦੋ ਮਾਸੇ ਲੌਂਗ ॥ ੪੧੨ ॥

ਅਦਰਕ ਕੇ ਰਸ ਖਰਲ ਬਾਂਧ ਗੁਟਿ ਚਨਕ ਸਮਾਨ ਨੀਰ ਅਨੁਪਾਨਾ ।ਏਕ ਸਾਂਝ ਇਕਪ੍ਰਾਤਹਿ ਖਾਵੇ ਘ੍ਰਿਤ ਰੋਟੀ ਪਥ ਬਾਦ ਭਗਾਨਾ ॥ ੪੧੩ ॥

ਅਦ੍ਰਕ ਦੇ ਰਸ ਨਾਲ ਖਰਲ ਕਰਕੇ ਚਣੇ ਪ੍ਰਮਾਣ ਗੋਲੀ ਬਨਾਵੇ । ਜਲ ਨਾਲ ੧ ਸਵੇਰੇ ੧ ਸੰਧਜਾ ਨੂੰ ਖੁਲਾਵੇ, ਘਿਓ ਨਾਲ ਰੋਟੀ ਖਾਵੇ ਤਾਂ ਬਾਦ ਫਰੰਗ ਨਾਸ ਹੋਵੇ ॥ ੪੧੩ ॥

ਪੁਨਾ-ਕੌੜ ਜਵਾਯਨ ਸੋਥਕਾਰ ਫਲ ਮਾਸੇ ਤੀਨ ਤੀਨ ਗਹ ਭੈਯਾ । ਰਸ ਕਪੂਰ ਮਾਸਾਇਕ ਮੇਲੋ ਮਾਸਾ ਤੂਫ ਦਾਲ਼ ਚਿਕਨੈਯਾ ॥ ੪੧੪ ॥

ਕੌੜ ਅਜਵਾਇਨ ਭਿਲਾਵੇ ਇਹ ਤਿੰਨ ਤਿੰਨ ਮਾਸੇ । ਰਸ ਕਪੂਰ ੧ ਮਾਸਾ ਤੂਫ ਮਾਸ਼ਾ ਦਾਲ ਚਿਕਨਾ ॥ ੪੧੪ ॥

ਗੁੜ ਤ੍ਰਿਕ ਮਾਸੇ ਖਰਲ ਰਸਾਦ੍ਰਕ ਗੋਲ਼ੀ ਬਾਂਧ ਖਾਇ ਨਿੱਤ ਮਿੱਤਾ । ਦੁਧ ਚਾਵਲ ਕੋ ਪੱਥ ਕਰਾਵੇ ਬਾਦਫਿਰੰਗ ਰੋਗ ਹਤ ਕਿੱਤਾ ॥ ੪੧੫ ॥

ਗੁੜ ੩ ਮਾਸੇ ਅਦ੍ਰਕ ਦੇ ਰਸ ਨਾਲ ਖਰਲ ਕਰੇ ਫਿਰ ਗੋਲੀ ਬਨਾਕੇ ਨਿਤ ਖਾਵੇ । ਦੁਧ ਤੇ ਚਾਵਲਾਂਦਾ ਪੱਥ ਕਰੇ ਤਾਂ ਬਾਦਫਰੰਗ ਰੋਗਮਿਟੇ॥੪੧੫

ਪੁਨਾ-ਚਿੱਤ੍ਰਾ ਪਾਰਾ ਬਾਬਚਿ ਲੇਲੀ ਇਕ ਇਕ ਟੰਕ ਵਜਨ ਕਰ ਯਾਕੋ । ਦ੍ਵਾਦਸ ਟੰਕ ਭਿਲਾਵੇ ਪਾਵੇ ਤੀਨ ਟੰਕ ਗੁੜ ਮੇਲ਼ ਨਸਾਕੇ ॥ ੪੧੬ ॥

ਚਿਤ੍ਰਾ ਪਾਰਾ ਬਾਬਚੀ ਰੀਧਕ ਇਕ ਇਕਟੰਕ । ਭਿਲਾਵੇ ੧੨ ਟੰਕ ਗੁੜ ੩ ਟੰਕ ॥ ੪੧੬ ॥

ਮਧੁ ਘ੍ਰਿਤ ਸੇਤੀ ਟੰਕ ਦੁ ਗੋਲ਼ੀ ਖਾਇ ਪਥਜ ਦੁਧ ਚਾ ਵਲ ਚਾਖੇ । ਗੁਪਤ ਕੁਸ਼ਟ ਮੰਡਲ ਉਪਦੰਸ਼ਾ ਹਾੜ ਫੂਟ

ਫੋੜਾ ਦੁਖ ਨਾਖੋ ॥ ੪੧੭ ॥

ਸ਼ਹਤ ਤੇ ਘਿਉਨਾਲ ਦੋ ਟੰਕ ਦੀ ਗੋਲੀ ਬਨਾਕੇ ਖਾਵੇ ਪੱਥ ਦੁਧ ਚਾ-ਵਲ ਕਰੇ। ਸੁਤੀ ਹੋਈ ਜਗਾ ਕੁਸ਼ਟ ਚਕੱਤੇ ਪਏ ਤੇ ਬਾਦਫਰੰਗ ਹਾਡਫੁਟਨੀ ਅਰ ਫੋੜਾ ਆਦਿ ਦੁਖਾਂ ਦਾ ਨਾਸ਼ ਹੋਵੇ ॥ ੪੧੭ ॥

ਪੁਨਾ-ਮੈਦਾਸੱਕ ਏਕ ਪਲ ਲੀਜੈ ਤਾਂ ਸੰਗ ਮੁਰਦਾਸੰਗ ਮਗਾਵੇ। ਗੁੜ ਜੀਰਨ ਗੁਟਿ ਟੰਕ ਏਕ ਭਖ ਭੋਰ ਸੰਝ ਜਲ ਸੋਂ ਦੁਖ ਘਾਵੇ ॥ ੪੧੮ ॥

ਮੈਦਾਸੱਕ ੧ਪਲ ਮੁਰਦਾਸੰਗ ੧ਪਲ। ਪੁਰਾਣੇ ਗੁੜਵਿਚ ਰੋਲੀ੧ਟੰਕ ਦੀ ਕਰੇ ਜਲ ਨਾਲ ੧ਪ੍ਰਾਤਾ ੧ਸੰਧਯਾਂ ਨੂੰ ਖਾਵੇ ਤਾਂ ਬਾਦਫਰੰਗ ਮਿਟੇ॥੪੧੮

ਪੁਨਾ-ਅਜਮੋਦਾ ਕਬ ਗੁੱਗਲ ਆਨੋ ਇਕ ਇਕ ਪੈਸਾ ਤੋਲ ਕਰਾਕੇ। ਸੋਬਕਾਰ ਫਲ ਨਵ ਬਿਚ ਮੇਲੋ ਪਾਰਾ ਮਾਸੇ ਜੁਗਲ ਰਲਾਕੇ ॥ ੪੧੯ ॥

ਅਜਮੋਦ ਕੱਬ ਗੁੱਗਲ ਇਕ ਇਕ ਪੈਸਾ ਭਰ । ਗਿਰਬੋ ੯ ਫਲ ਭਿਲਾਵੇ ਦੇ ਪਾਵੇ ਤੇ ੨ ਮਾਸੇ ਪਾਰਾ ॥ ੪੧੯ ॥

ਘ੍ਰਿਤ ਸੋ ਗੋਲੀ ਕਰੋ ਚਤੁਰ ਦਸ ਘੀ ਸੋਂ ਏਕ ਖਾਯ ਦੁਖ ਭੰਗਾ। ਵਾ ਘ੍ਰਿਤ ਰੋਟੀ ਕਨਕ ਅਲੂਨੀ ਭਖੋ ਰੋਜ ਹਤ ਬਾਦ ਫਿਰੰਗਾ ॥ ੪੨੦ ॥

ਘਿਉ ਨਾਲ ੧੪ਗੋਲੀਆਂਕਰੇ ਇਕ ੨ਖਾਵੇ ਤਾਂ ਦੁਖ ਨਾਸਹੋਵੇ। ਯਾ ਘਿਓ ਤੇ ਅਲੂਣੀ ਰੋਟੀ ਕਣਕ ਦੀ ਖਾਵੇ ਤਾਂ ਬਾਦਫਰੰਗ ਰੋਗ ਮਿਟੇ॥੪੨੦

ਪੁਨਾ-ਪਾਨਾਂ ਦੀ ਜੜ ਮਾਸੇ ਢਾਈ ਰਸਕਪੂਰ ਦ੍ਵੈ ਮਾਸੇ ਲਿੱਜੈ। ਸਿਤਾ ਪੰਚ ਪੁਰੀਆ ਕਰ ਦ੍ਵਾਦਸ ਨੀਰ ਸੰਗ ਭਖ ਬਾਦ ਗਵਿੱਜੈ ॥ ੪੨੧ ॥ ਇਤਿ ਉਪਦੰਸ਼ ॥

ਪਾਨਦੀ ਜੜ ੨॥ਮਾਸੇ ਰਸਕਪੂਰ ੨ਮਾਸੇ। ਮਿਸਰੀ ੫ ਮਾਸੇਮਿਲਾਕੇ ੧੨ਪੁੜੀਆਂ ਕਰੇ ਪਾਣੀ ਨਾਲ ਪੁੜੀ ਵੇਵੇ ਤਾਂ ਆਤਸ਼ਕ ਨਾਸ ਹੋਵੇ ॥੪੨੧॥

## ਅਥ ਕੁਸ਼ਟ ਲਛਨ ॥ ਦੋਹਰਾ

ਤਨ ਪੈ ਫੁਨਸੀ ਰੰਗ ਬਹੁ ਮੰਡਲ ਲਾਲ ਸਿਤਾਦਿ ਭੇਦ
ਅਸ਼ਟ ਦਸ ਕੁਸ਼ਟਕੇ ਜਗ ਛੇਕਤ ਕਰ ਵਾਦ ॥੪੨੨॥

ਸਰੀਰ ਉਤੇ ਫਿਨਸੀਆਂ ਬਹੁਤੇ ਰੰਗਾਂ ਦੀਆਂ ਲਾਲ ਅਤੇ ਚਿਟੇ ਰੰਗਦੇ ਬਹੁਤੇ ਚਕੱਤੇ। ਇਹ ੧੮ ਠਾਰਾਂ ਕੁਸ਼ਟਾਂ ਦੇ ਭੇਦ ਹਨ ਫਿਰ ਉਸ ਆਦਮੀ ਨੂੰ ਲੜਾਈ ਝਗੜੇ ਕਰਕੇ ਛੇਕ ਭੀ ਦਿੰਦੇ ਹਨ ਇਸਤੇ ਇਸਦੀ ਦਵਾਈ ਅਵੱਸ਼ ਕਰੋ।

## ਪ੍ਰਤੀਕਾਰ ॥ ਖੰਧਾ ॥

ਨਿੰਮ ਪੰਚਾਂਗ ਪੰਚ ਦਸ ਪਲ ਲੈ ਲੋਹ ਭਸਮ ਹਰੜਾਂ
ਛਿਲ ਚਿੱਤ੍ਰਕ। ਸੁੰਠਿ ਭਿਲਾਵੇ ਮਰਚ ਚੁਲਾਈ ਕਨਾ
ਬਾਬਚੀ ਧਾਤ੍ਰੀ ਮਿਤ੍ਰਕ ॥ ੪੨੩ ॥

ਨਿੰਮਦਾ ਪੰਚਾਂਗ ੧੫ ਪਲ ਲਵੇ ਸਾਰ ਅਰਥਾਤ ਮ੍ਰਿਤਲੋਹਾ ਹਰੜਦੀ ਛਿਲ ਚਿਤ੍ਰਾ। ਸੁੰਢ ਭਲਾਵੇ ਮ੍ਰਿਚ ਚੁਲਾਈ ਮਘ ਬਾਬਚੀ ਆਵਲੇ ॥੪੨੩॥

ਨਿੰਸ ਬਿੜੰਗ ਗੋਖਰੂ ਦ੍ਰਿਜਾ ਮਾਲਾ ਖੰਡ ਇਕ ਇਕ
ਪਲ ਸਭ ਆਨੋ। ਸਰਬ ਪੀਸਕੇ ਚੂਰਨ ਕਰਬੋ ਭ੍ਰਿੰਗ
ਰਾਜ ਰਸ ਭਾਵਨ ਠਾਨੋ ॥ ੪੨੪ ॥

ਹਲਧੀ ਬਾਯਬੜਿੰਗ ਭਖੜਾ ਨੇਤ੍ਰ ਬਾਲਾ ਖੰਡ ਸਭ ਇਕ ਇਕ ਪਲ। ਸਭਨਾਨੂੰ ਪੀਹਕੇ ਚੂਰਨ ਕਰਲਵੇ ਫਿਰ ਭਾਂਗਰੇਦੇ ਰਸਦੀਆਂ ਪੁਠਾਂ ਦੇਵੇ ॥੪੨੪

ਅਸ਼ਟ ਬਿਸੇਖ ਖਦ੍ਰ ਕਰ ਕਲਕਾ ਤਾਂ ਕੀ ਭੀ ਇਕ
ਭਾਵਨ ਦੀਜੈ। ਖੈਰ ਨੀਰ ਵਾ ਸਰਖਪ ਜਲ ਸੋ ਕਰਖ
ਮਾਨ ਨਿਤ ਖਾਵਨ ਕੀਜੈ ॥ ੪੨੫ ॥

ਖੇਰ ਦਾ ਅਸ਼੍ਰ ਵਿਸੇਖੀ ਕਾੜ੍ਹਾ ਕਰਕੇ ਇਸ ਨਾਲ ਇਕ ਭਾਵਨਾ ਦੇਵੇ। ਖੈਰਦੇ ਜਲ ਤੇ ਸਰਸੋਂ ਦੇ ਜਲ ਨਾਲ ਭੀ ਭਾਵਨਾਂ ਦੇਵੇ ਫਿਰ ਕਰਖ ਮਾਤ੍ਰ ਖਾਣ ਨੂੰ ਦੇਵੇ ॥ ੪੨੫ ॥

**ਪੰਚਨਿੰਮ ਚੂਰਨ ਕੋ ਨਾਮਾ ਸਰਬ ਕੁਸ਼ਟ ਕੋ ਕਰਤ ਬਿਨਾਸਾ। ਪਥ ਕੇ ਸਹਿਤ ਰਹੈ ਜੋ ਰੋਗੀ ਤੌ ਇਕ ਮਾਸ ਤਲਕ ਦੁਖ ਨਾਸਾ ॥ ੪੨੬ ॥**

ਇਸਦਾ "ਪੰਚਨਿੰਮ ਚੂਰਨ" ਨਾਮ ਹੈ ਸਭਨਾਂ ਕੁਸ਼ਟਾਂ ਨੂੰ ਨਾਸ ਕਰਦਾਹੈ। ਜੇਕਰ ਰੋਗੀ ਪੱਥ ਨਾਲ ਰਹੇ ਤਾਂ ਇਕ ਮਹੀਨੇਤਕ ਦੁਖ ਦਾ ਨਾਸ ਹੋ ਜਾਂਦਾ ਹੈ ॥ ੪੨੬ ॥

**ਪੁਨਾ ॥ ਪਾਖ ਪਾਖਮੈਂ ਛਰਦ ਕਰਾਵੈ ਮਾਸ ਮਾਸ ਪ੍ਰਤਿ ਰੇਚਨ ਕਰਵੈ। ਤ੍ਰਿਕ ਤ੍ਰਿਕ ਮਾਸ ਨਾਸਹੋ ਦੀਜੈ ਖਟ ਖਟ ਮਾਸਹ ਲਧ [illegible] ਜੁ ਹ[illegible] ॥ ੪੨੭ ॥**

ਪੱਖ ਪੱਖ ਮਗਰੋਂ ਕੈ ਦੇਣੀ ਜਾਵੇ, ਤੇ ਮਹੀਨੇ ਮਹੀਨੇ ਪਿਛੋਂ ਦਸਤ ਦਿੰਦਾ ਰਹੇ। ਤੇ ਤੀਸਰੇ ਤੀਸਰੇ ਮਹੀਨੇ ਨਸਵਾਰ ਦੇਵੇ, ਛੇਛੇ ਮਹੀਨੇ ਪਿਛੋਂ ਲਹੂ ਕਢਾਈ ਜਾਵੇ ਤਾਂ ਕੁਸ਼ਟ ਅਵੱਸ ਨਾਸ ਹੋ ਜਾਂਦਾ ਹੈ ॥ ੪੨੭ ॥

**ਪੁਨਾ ॥ ਕਾਲਾ ਸਰਪ ਜੁ ਮ੍ਰਿਤਕ ਮਗਾਵੈ ਸੀਸ ਪੂਛ ਤਿਸਕੀ ਕਟ ਦੀਜੈ। ਬਾਕੀ ਰਹਾ ਡਾਰ ਬਿਚ ਹਾਂਡੀ ਗਜ ਪੁਟ ਕੀ ਤਿਹ ਆਗ ਦਿਵੀਜੈ ॥ ੪੨੮ ॥**

ਕਾਲਾ ਸਰਪ ਲੈਕੇ ਤਿਸਦਾ ਮੂੰਹ ਤੇ ਪੂਛ ਕਟਦੇਵੇ। ਫਿਰ ਬਾਕੀ ਸਰਪ ਨੂੰ ਹਾਂਡੀ ਵਿਚ ਪਾਕੇ ਅਰ ਗਜਪੁਟ ਦੀ ਅਗਨੀ ਦੇਕਰ ਫੂਕ ਦੇਵੇ ॥੪੨੮॥

**ਭਸਮ ਛਾਨ ਬਿਨਹਾਥ ਲਗਾਏ ਤਾਂਸਮ ਔਖਧ ਇਹ ਲੈ ਪਾਵੇ। ਕੁਠ ਬਿਖਾ ਬਚ ਸੁੰਠਿ ਪੀਸ ਸਭ ਖੀਲਚਨੇ ਸੋ ਮਾਸਾ ਖਾਵੇ ॥ ੪੨੯ ॥**

ਉਸਦੀ ਭਸਮ ਹਥ ਲਗਾਏ ਤੋਂ ਬਿਨਾਂ ਛਾਣ ਲਵੇ ਫਿਰ ਉਸ ਦੇ ਸਮਾਨ ਇਹ ਦਵਾਈਆਂ ਵਿਚ ਮਿਲਾਵੇ। ਕੁਠ ਪਤੀਸ ਬਚ ਸੁੰਢ ਪੀਹ ਕਰ ਚਣੇ ਦੀਆਂ ਖਿੱਲਾਂ ਨਾਲ ੧ ਮਾਸਾ ਖਾਵੇ ॥ ੪੨੯ ॥

**ਨਿੰਮ ਪੰਚਾਂਗ ਬਾਬਚੀ ਮਧੁ ਘ੍ਰਿਤ ਊਪਰਸੇ ਚਟ ਇਹ**

ਕਰ ਚਟਨੀ। ਪਥਜ ਚਨਕਕੀ ਰੋਟੀਕੀਜੈ ਕੁਸ੍ਟ ਬਿਥਾ
ਸਤ ਸਾਤੈ ਕਟਨੀ ॥ ੪੩੦ ॥

ਨਿੰਮਦਾ ਪੰਚਾਂਗ ਬਾਬਚੀ ਸ਼ਹਤ ਘ੍ਰਿਤ ਇਹ ਪੂਰਬੋਕਤ ਦਵਾਈ ਦੇ ਉਪਰੋਂ ਚਟਨੀ ਚਟੇ। ਪਥ ਚਣੇਦੀ ਰੋਟੀ ਖਾਵੇ ਤੇ ਕੁਸ਼ਟ ਦਾ ਰੋਗ ਸਤ ਸਾਤੇ (੪੯ ਦਿਨ) ਵਿਚ ਨਸ਼ਟ ਹੋਵੇ ॥ ੪੩੦ ॥

## ਫੁਲ ਬਹਿਰੀ (ਸ੍ਵੇਤ ਦਾਗ) ਕੋ

ਨਿੰਮ ਪਟੋਲ਼ ਨਿਸਾ ਦੋ ਤ੍ਰਿਫਲਾ ਬਰਚ ਮਜੀਠ ਕਟੂ
ਕਰਕਲਕਾ। ਪ੍ਰਾਤ ਪੀਯ ਸਿਤ ਕੁਸ੍ਟ ਬਿਨਾਸੈ ਵਾ ਜਰ
ਪਾਨ ਘਸੀ ਲਿਪ ਭਲਕਾ ॥ ੪੩੧ ॥

ਨਿੰਮ ਪਟੋਲ ਹਲਦੀਆਂ ਦੋਨੋਂ, ਤ੍ਰਿਫਲਾ ਵਚ ਮੰਜੀਠ ਅਰ ਕਟੂ ਇਨ੍ਹਾਂ ਦਾ ਕਾੜ੍ਹਾ ਕਰਕੇ। ਪ੍ਰਾਤਾਕਾਲ ਪੀਵੇ ਤਾਂ ਸਫੇਦ ਕੋੜ੍ਹ ਨਾਸ ਹੋਵੇ ਯਾਂ ਪਾਨ ਦੀ ਜੜ੍ਹ ਘਿਸਾਵੇ ਮਿਲਾਕੇ ਲੇਪ ਕਰੇ ॥ ੪੩੧ ॥

ਪੁਨਾ ॥ ਵਰਨਾ ਸਿਖਰੀ ਅਵਰ ਸਵਤੀ ਗਹੋ ਮੂਰ
ਤੀਨਨਕੇ ਬੀਰਾ। ਤੰਦਲ ਜਲਸੋ ਘਸੀ ਲੇਪ ਕਰ
ਮੰਡਲ ਸ੍ਵੇਤ ਲਿਪਤ ਹੈ ਧੀਰਾ ॥ ੪੩੨ ॥

ਵਰਨਾਂ ਪੁਟਕੰਡਾ ਸਫੇਦਗੁਲਾਬ ਇਨ੍ਹਾਂ ਤਿੰਨਾਂਦੀਆਂ ਜੜ੍ਹਾਂ। ਚਾਵਲਾਂ ਦੇ ਧੋਣ ਨਾਲ ਘੋਟਕੇ ਲੇਪ ਕਰੇ ਤਾਂ ਚਿਟੇ ਚਕਤੇ ਅਰਥਾਤ ਫੁਲ ਬਹਰੀ ਰੋਗ ਨਾਸ ਹੋਵੇ ॥ ੪੩੨ ॥

ਪੁਨਾ-ਸੇਰ ਜੁਗਲ ਬਾਬਚਿ ਲੈ ਅੱਛੀ ਦੋ ਦਿਨ ਭੇਵ
ਮੂਤ ਗਵ ਮਾਹੀ। ਮਾਝੇ ਗੋਬਰ ਸੋ ਮਲ ਧੋਵੇ ਛਿਲਕ
ਉਤਾਰ ਦਾਲ ਕਰ ਤਾਂਹੀ ॥ ੪੩੩ ॥

ਦੋ ਸੇਰ ਉਮਦਾ ਬਾਬਚੀ ਲਵੇ ਗੋਕੇ ਮੂਤ੍ਰ ਵਿਚ ਦੋ ਦਿਨ ਭੇਉਂ ਛਡੇ। ਫਿਰ ਮਾਝੇ ਗੋਹੇ ਨਾਲ ਲੇਪ ਕੇ ਧੋਵੇ ਮਲ ਮਲਕੇ ਛਿਲਕੇ ਲਾਹਕੇ ਦਾਲ ਕਰ ਲਵੇ ॥ ੪੩੩ ॥

ਤ੍ਰਿਫਲੇ ਰਸ ਸੌਂ ਫੱਕ ਪੀਸ ਕਰ ਅਰ ਬਿਚ ਲੇਲੀ ਸੋਧ ਮਿਲਾਵੈ। ਸ੍ਵੇਤ ਕੁਸ਼ਟਸਭ ਨਸ਼ਟ ਪਛਾਨੋਂ ਰੁਧਰ ਬਿਕਾਰ ਨ ਕੋ ਬਲ ਪਾਵੈ ॥ ੪੩੪ ॥

ਪੀਹਕੇ ਫਿਰ ਤ੍ਰਿਫਲੇਦੇ ਰਸਨਾਲ ਫਕੇ ਪਰ ਵਿਚ ਬਰਾਬਰਦੀ ਸੋਧੀ ਹੋਈ ਗੰਧਕ ਮਿਲਾ ਲਵੇ। ਚਿਟਾ ਕੋੜ੍ਹ ਸਭ ਕਿਸਮਦਾ ਨਾਸਹੋਵੇ ਅਤੇ ਕੋਈ ਭੀ ਲਹੂ ਬਿਕਾਰ ਨਾਂ ਰਹਿਣਾ ਪਾਵੇ ਦ੍ਰਿਢਾ ਹੋਵੇ ॥ ੪੩੪ ॥

ਪੁਨਾ—ਸੂਰ ਕਮਰ ਕੀ ਅਸਥਿ ਨਸ਼ਾਦਰ ਨਿੰਬੂ ਰਸ ਮੈਂ ਘਸ ਕਰ ਲੇਪਨ। ਕਿ ਲੈ ਭਸਮ ਬਾਗਾਂ ਕੀ ਮਨ-ਸਿਲ ਜਲ ਸੇ ਲਿਪ ਸਿਤ ਦਾਗ ਵਿਖੇਪ ਨ॥ ੪੩੫॥

ਸੂਰਦੀ ਕਮਰਦੀ ਹੱਡੀ ਨੌਸ਼ਾਦਰ ਨਿੰਬੂਦੇ ਰਸ ਨਾਲ ਘਸਾ ਕਰ ਲੇਪ ਕਰੇ। ਅਥਵਾ ਪੁਟਕੰਡੇ ਦੀ ਖਾਕ ਤੇ ਮਨਸਿਲ ਜਲ ਨਾਲ ਲੇਪੇ ਤਾਂ ਸਪੇਦ ਦਾਗ ਨਾਸ ਹੋਵੇ ॥ ੪੩੫ ॥

ਪੁਨਾ-ਗੁੰਜ ਕਸੀਸ ਨੀਲਕੇ ਪੱਤਰ ਚਿੱਤ੍ਰਕ ਚੰਦਨ ਅਰੁ ਸੰਧੂਰਾ। ਈਂਗਰ ਕਾਂਜੀ ਸੋ ਪਿਸ ਲੇਪੇ ਸਾਤੇ ਤੀਨ ਦਾਗ ਸਿਤ ਦੂਰਾ ॥ ੪੩੬ ॥

ਰੱਤਕਾ ਕਸੀਸ ਨੀਲ ਦੇ ਪੱਤੇ ਚਿਤ੍ਰਾ ਚੰਦਨ ਸੰਧੂਰ। ਅਰ ਸਿੰਗਰਫ ਇਹ ਸਭ ਕਾਂਜੀ ਨਾਲ ਪੀਸਕੇ ਲੇਪ ਕਰੇ ਸਾਤੇ ਤਿੰਨ ਤਕ ਤਾਂ ਸਫੇਦ ਦਾਗ ਨਾਸ ਹੋਵੇ ॥ ੪੩੬ ॥

## ਖੁਰਕ ਪਾਂਮ ਕੋ

ਪਾਰਾ ਗੰਧਕ ਨੀਲਾਥੋਥਾ ਇਕ ਇਕ ਟੰਕ ਗਹੋਯਹਿ ਤਿੰਨੇ। ਰੇਤ ਭਾੜਕਾ ਇਕ ਸਿਰਸਾਹੀ ਤਾਰਾ ਮੀਰਾ ਤੇਲ ਜੁ ਘਿੱਨੇ ॥ ੪੩੭ ॥

ਪਾਰਾ ਗੰਧਕ ਆਵਲੇਸਾਰ ਨੀਲਾਥੋਥਾ ਇਕ ਇਕ ਟੰਕ। ਭੱਠੀ ਦਾ ਰੇਤਾ ਇਕ ਸਿਰਸਾਹੀ ਤਾਰੇਮੀਰੇਦਾ ਤੇਲ— ॥੪੩੭॥

ਤਾਕੋ ਵਜਨ ਪਾਂਚ ਪਲ ਕੀਜੈ ਸਰਬ ਪੀਸ ਮਲ ਤਨ ਬਹੁ ਧੁੱਪੈ। ਪੁਨਮਲ ਮਹਿਖੀ ਗੋਬਰ ਨ੍ਹਾਵੇ ਸੀਤਨੀਰ ਸੋਂ ਪਾਂਮ ਜੁ ਗੁੱਪੈ ॥ ੪੩੮ ॥

੫ ਪਲ ਕਰੇ, ਸਭੇ ਪੀਹਕੇ ਸਰੀਰ ਪਰ ਮਲੇ ਅਰ ਧੁਪੇ ਬਹੇ। ਫਿਰ ਮਹੀਂ ਦਾ ਗੋਹਾ ਮਲਕੇ ਠੰਢੇ ਪਾਣੀ ਨਾਲ ਨ੍ਹਾਵੇ, ਤਾਂ ਪਾਂਮ ਨਾਸਹੋਵੇ॥੪੩੮

ਪੁਨਾ-ਬੀਜ ਪਮਾੜ ਦੂਬ ਕੁਠ ਸੈਂਧਵ ਸਿਵਾ ਦਧਿ ਕਾਂਜੀ ਸਭ ਮੇਲੀ। ਦਿਵਸ ਤੀਨ ਤਨ ਲੇਪ ਲਗਾਵੇ ਬਜਾਧ ਪਾਂਮ ਰੁਗਕੀ ਸਭ ਠਲੀ ॥ ੪੩੯ ॥

ਪੁਮਾੜ ਅਰਥਾਤ ਏਲੋਂ ਦੇ ਬੀਜ ਸਫੈਦ ਘਾਸ ਕੁਠ ਸੈਂਧਾ ਨਿਮਕ ਹਰੜ ਦੀ ਛਿਲ ਦਹੀ ਤੇ ਕਾਂਜੀ ਸਭੋ ਮਿਲਾਕੇ। ਤਿੰਨ ਦਿਨ ਤਕ ਸਰੀਰ ਪਰ ਲੇਪ ਕਰ ਤਾਂ ਪਾਂਮ ਰੋਗ ਦੀ ਸਭ ਬਿਮਾਰੀ ਜਾਵੇ ॥ ੪੩੯ ॥

ਪੁਨਾ-ਕੱਥ ਬਾਬਚੀ ਲੌਹਿ ਹਰਦਾਂ ਨਿਸ ਪੀਸ ਨੀਰ ਨਿਸ ਭੇਵ ਰਖੀਜੈ। ਪ੍ਰਾਤ ਸਲਲ ਪੀ ਅਥਵਾ ਗੇਰੋ ਰਗੜ ਤੇਲ ਕਟ ਸੋ ਮਲ ਦੀਜੈ॥ ੪੪੦ ॥

ਕਥ ਬਾਬਚੀ ਆਵਲੇਸਾਰ ਗੰਧਕ ਹਰਦਾਂ ਹਲਦੀ ਪੀਹਕਰ ਰਾਤ ਭੇਉਂ ਰਖੇ। ਪ੍ਰਾਤਾਕਾਲ ਨਿਤਾਰਕੇ ਪਾਣੀ ਪੀਵੇ ਅਥਵਾ ਗੇਰੂ ਕੌੜ ਤਿਲ ਨਾਲ ਰਗੜਕੇ ਮਲੇ ॥ ੪੪੦ ॥

ਪੁਨਾ-ਮੁਰਦਾ ਸੰਗ ਰਾਲ ਤੁਥ ਗੰਧਕ ਪੀਸ ਪੁਨਾ ਕਟੂ ਤੇਲ ਰਲਾਵੇ। ਲਕੜੀ ਫੇਰ ਮਲਮ ਕਰ ਜਲਸੋਂ ਤਨ ਪੈ ਲਾਯ ਪਾਂਮ ਰੁਜ ਘਾਵੇ ॥ ੪੪੧ ॥

ਮੁਰਦਾਸੰਗ ਰਾਲ ਨੀਲਾਥੋਥਾ ਆਵਲੇਸਾਰ ਗੰਧਕ ਪੀਸਕਰ ਕੌੜੇ ਤੇਲ ਵਿਚ ਮਿਲਾਵੇ। ਲਕੜੀ ਫੇਰਕੇ ਜਲ ਨਾਲ ਮਲਮ ਜੇਹੀ ਕਰਕੇ ਫਿਰ ਸਰੀਰ ਪਰ ਲਾਵੇ ਤਾਂ ਪਾਂਮ ਰੋਗ ਨਾਸ ਹੋਵੇ ॥ ੪੪੧ ॥

## ਦੱਦ੍ਰ ਕੋ

**ਸੁੰਠ ਨਸ਼ਾਦਰ ਟੰਕਨ ਆਫੂ ਜਲ ਸੋਂ ਲੇਪ ਦਦ੍ਰ ਪਰ ਕਰਬੋ। ਵਾ ਜਲ ਘਸ ਕਰ ਲਾਇ ਨਸ਼ਾਦਰ ਤਨ ਕੋ ਤਨਕ ਨ ਦਾਦ ਠਹਿਰਬੋ॥ ੪੪੨॥**

ਸੁੰਢ ਨੌਸ਼ਾਦਰ ਸੁਹਾਗਾ ਤੇ ਅਫੀਮ ਜਲ ਨਾਲ ਲੇਪ ਦਦ੍ਰੀ ਉਤੇ ਕਰੇ। ਅਥਵਾ ਜਲ ਨਾਲ ਘਸਾਕੇ ਨੌਸ਼ਾਦਰ ਹੀ ਲਗਾਵੇ ਤਾਂ ਸਰੀਰ ਪਰ ਥੋੜੀ ਬੀ ਦਦ੍ਰੀ ਨਾਂ ਠਹਿਰ ਸਕੇ ਕਿੰਤੂ ਸਬ ਨਾਸ ਹੋਜਾਵੇ॥ ੪੪੨॥

**ਪੁਨਾ॥ ਬੀਜ ਪਵਾੜ ਕੌਚ ਬੀ ਸੇਂਧਾ ਦੂਬ ਸਿਵਾ ਲਿਪ ਛਾਛ ਕਿ ਕਾਂਜੀ। ਕਿ ਲੈ ਤੁਰਸ ਲੱਸੀ ਬੀ ਮੂਲੀ ਕਰ ਸਾੜ੍ਹਾ ਮਲ ਦਦ੍ਰ ਹਰਾਂਜੀ॥ ੪੪੩॥**

ਪੁਆੜ ਅਰਥਾਤ ਏਲੋਂਦੇ ਬੀਜ ਕੌਂਚ ਬੀਜ ਸੇਂਧਾਨਿਮਕ ਚਿੱਟਾਘਾਸ ਹਰੜਦੀਛਿਲ ਲੱਸੀ ਯਾਂ ਕਾਂਜੀ ਨਾਲ ਲੇਪ ਕਰੇ। ਅਥਵਾ ਖੱਟੀ ਲੱਸੀਵਿਚ ਮੂਲੀਦੇ ਬੀਆਂ ਦਾ ਸਾੜ੍ਹਾ ਕਰਕੇ ਦਦ੍ਰੀ ਪਰ ਮਲੇ ਤਾਂ ਦਦ੍ਰੀ ਮਿਟਜਾਵੇ॥੪੪੩

**ਪੁਨਾ-ਗੁਗਲ ਲੇਲੀ ਕੱਥ ਸੁਹਾਗਾ ਸਿਤਾ ਨਸਾਦਰ ਸਾਬਨ ਸਮ ਲੈ। ਖਸ਼ਟ ਭਾਗ ਇਕ ਤੇ ਗਹਿ ਥੋਥਾ ਸਿਰਕੇ ਘੋਟ ਦਦ੍ਰ ਪਰ ਸੁ ਮਲੈ॥ ੪੪੪॥**

ਗੁਗਲ ਆਵਲੇਸਾਰਗੰਧਕ ਕੱਥ ਸੁਹਾਗਾ ਮਿਸਰੀ ਨੌਸ਼ਾਦਰ ਅਰ ਸਾਬੁਣ ਸਮਾਨ ਲਵੇ। ਇਕ ਚੀਜ ਨਾਲੋਂ ਛੇ ਹਿਸੇ ਨੀਲਾਥੋਥਾ ਲੈਕੇ ਸਿਰਕੇ ਵਿਚ ਘੋਟਕੇ ਦਦ੍ਰੀ ਪਰ ਮਲੇ ਤਾਂ ਦਦ੍ਰੀ ਮਿਟ ਜਾਵੇ॥ ੪੪੪॥

**ਪੁਨਾ-ਮੁਰਦਾਸੰਗ ਚਾਰ ਹਰਤਾਲਾ ਸੂਤ ਕਬੀਲਾ ਅਵਰੁ ਨਸਾਦਰ। ਸਬ ਸਮ ਘ੍ਰਿਤ ਕੋ ਸਤ ਮਲਮ ਕਰ ਰੈਬਲ ਲੂਤ ਦਦ੍ਰ ਪਰ ਲਾਦਰ॥ ੪੪੫॥**

ਮੁਰਦਾਸੰਗ ਚਾਰ ਪ੍ਰਕਾਰ ਦੀ ਹਰਤਾਲ (ਪਿੰਡ ਹਰਤਾਲ੧, ਪਤ੍ਰ ਹਰਤਾਲ੨, ਗੋਦੰਤੀ ਹਰਤਾਲ੩, ਬਕਦਾਲੀ ਹਰਤਾਲ੪, ਇਹ ਚਾਰਪ੍ਰਕਾਰਦੀ ਹੜ

ਤਾਲ਼ (ਰਸਰਾਜ ਸੁੰਦਰ ਦੀ ੧੨੮ ਪ੍ਰਿਸ਼ਟਪਰ ਲਿਖੀ ਹੈ) ਪਾਰਾ ਕੈਮੀਲਾ ਨਸ਼ਾਦਰ। ਸਭੇ ਸਮਾਨ ਲਵੇ ਤੇ ਘਿਉ ਸਾੜਕੇ ਮਲਮ ਕਰ ਲਵੇ(ਅਰ ਕਈ ਸਭ ਦੇ ਸਮਾਨ ਘਿਉ ਦਾ ਗ੍ਰਹਣ ਕਰਦੇ ਹਨ) ਚੰਬਲ ਲੂਤ ਅਤੇ ਦਦ੍ਰੀ ਪਰ ਲਗਾਵੇ ਤਾਂ ਜਾਂਦੀ ਰਹੇ ॥ ੪੪੫ ॥

**ਗੁੜਸੋ ਉੱਛ ਬਰੂਦਮਲੋ ਪਿਸ ਵਾ ਕਰੀਰਫਲ ਰਗੜ ਲਗਾਵੈ। ਦਦ੍ਰੂ ਸੁੰਨ ਬਿੰਮ ਫਲ ਬਹਿਰੀ ਰੋਗ ਰਸੌਲੀ ਸਰਬ ਮਿਟੈਾਵੈ ॥੪੪੬ ॥**

ਖੁਜਾਕੇ ਗੁੜ ਨਾਲ ਬਰੂਦ ਪੀਹਕਰ ਮਲੇ ਅਥਵਾ ਕਰੀਰ ਦੇ ਫਲ (ਡੇਲੇ) ਰਰ ਝਕੇ ਲਗਾਵੇ। ਤਾਂ ਦਦ੍ਰੀ ਸੁੰਨਬਹਰੀ ਬਿੰਮ ਫੁਲਬਹਰੀ ਅਰ ਰਸੌਲੀ ਸਭ ਮਿਟ ਜਾਂਦੇ ਹਨ ॥ ੪੪੬ ॥

**ਪੁਨਾ-ਮੂਲ ਭਿਲਾਵੈ ਬੀਜ ਪਵਾੜੰ ਨਿਸਾ ਬਾਬਚੀ ਗੁਦਧਿ ਪਿਸੰ ਭਲ। ਕੁੱਜੇ ਡਾਰ ਬੰਦ ਮੁਖ ਧਰ ਗਾਡ ਸਤਵੈ ਦਿਨ ਮਲ ਦਾਦ ਨ ਚੰਬਲ ॥ ੪੪੭ ॥**

ਭਿਲਾਵੇ ਦੀ ਜੜ੍ਹ ਏਲੋਂ ਦੇ ਬੀਜ ਹਲਦੀ ਬਾਬਚੀ ਗੋਕਾ ਦਹੀ ਅੱਛੀ ਤਰਾਂ ਪੀਹਕੇ। ਕੁਜੇ ਵਿਚ ਪਾਕੇ ਮੂੰਹ ਬੰਦ ਕਰੇ ਧਰਤੀ ਵਿਚ ਗੱਡ ਛੱਡੇ ਸਤਵੇਂ ਦਿਨ ਕੱਢਕੇ ਮਲੇ ਤਾਂ ਦਦ੍ਰੀ ਅਤੇ ਚੰਬਲ ਨਾਂ ਰਹੇ ॥ ੪੪੭ ॥

**ਪੁਨਾ ॥ਗੰਧਕ ਰਾਲ ਫਟਕਰੀ ਟੰਕਨ ਵਜਨ ਸਰਬਕੋ ਸਮ ਕਰ ਲਿੱਜੈ। ਅਜਾ ਦੂਧ ਸੋ ਪੀਸ ਲਗਾਵੇ ਦੁਸ਼ਟ ਦਦ੍ਰੂ ਰੁਜ ਨਸ਼ਟ ਲਖਿੱਜੈ ॥ ੪੪੮ ॥**

ਗੰਧਕ ਰਾਲ ਫਟਕਰੀ ਸੁਹਾਗਾ ਸਭ ਸਮਾਨ। ਬਕਰੀ ਦੇ ਦੁਧ ਨਾਲ ਪੀਹਕੇ ਲਗਾਵੇ ਭਾਰੀ ਭੀ ਦਦ੍ਰੀ ਰੋਗ ਹੋਇ ਤਾਂ ਨਾਸ ਹੋਏ ॥ ੪੪੮ ॥

## ਦਾਦਕੋ ਤੇਲ

**ਪੁਨਾ॥ ਦਾਲ ਹਲਦ ਹਰਤਾਲ਼ ਹਲਧਿਲਖਿ ਜਵਾਖਾਰ ਮਨਸਿਲ ਅਰ ਲੇਲੀ। ਇਕ ਇਕ ਤੋਲਾ ਇਹ ਸਭ**

**ਲੀਜੈ ਸੱਜੀ ਤੋਲੇ ਖਸਟ ਜੁ ਮੇਲੀ ॥ ੪੪੯ ॥**

ਦਾਰਹਲਦੀ ਹਰਤਾਲ ਹਲਦੀ ਜੌਂਖਾਰ ਮਨਸਿਲ ਅਤੇ ਆਵਲੇਸਾਰ ਗੰਧਕ । ਇਹ ਸਭ ਇਕ ਇਕ ਤੋਲਾ ਸੱਜੀ ੬ਤੋਲੇ ॥ ੪੪੯ ॥

**ਮਿਸਟਤੇਲ ਤੋਲੇ ਖਿਪ ਛਤਿਸ ਤੋਲੇ ਇਕ ਧਤ ਆਠ ਗੁਮੂਤ੍ਰ । ਸਰਬ ਮੇਲ ਮੰਦਾਗ ਪਚਾਵੈ ਰਹੇ ਤੇਲ ਛਾਨੋਂ ਪਟਨੂਤਰ ॥ ੪੫੦ ॥**

ਮਿੱਠਾ ਤੇਲ੩੬ ਤੋਲੇ ਗਊਮੂਤ੍ਰ ੧੦੮ਤੋਲੇ । ਸਭੋ ਮਿਲਾਕੇ ਮੰਦੀਮੰਦੀ ਅੱਗ ਉਤੇ ਪਕਾਵੇ ਜਦੋਂ ਤੇਲ ਮਾਤ੍ਰ ਆਨ ਰਹੇ ਤਾਂ ਉਤਾਰਕੇ ਨਵੀਨ ਬਸਤ੍ਰ ਨਾਲ ਪੁਣ ਲਵੇ ॥ ੪੫੦ ॥

**ਸੀਸੀ ਪੂਰ ਤੇਲਕੀ ਰਾਖੇ ਤਨਪੈ ਮਲੈ ਦਦ੍ਰੂ ਸਬਛੀਜੈ। ਚੰਬਲ ਸੁਨ ਬਿਮ ਫੁਲਬਹਿਰੀ ਪਾਂਮ ਚਰਮ ਗਦ ਨਾਸ ਲਖੀਜੈ ॥ ੪੫੧ ॥**

ਇਸ ਤੇਲ ਦੀ ਸ਼ੀਸ਼ੀ ਭਰਕੇ ਰੱਖ ਛਡੇ,ਤੇ ਫਿਰ ਸਰੀਰਉਤੇ ਮਲੇ ਤਾਂ ਸਭ ਤਰਾਂ ਦੀ ਦਦ੍ਰੀਜਾਵੇ । ਹੋਰ ਚੰਬਲ ਸੁੰਨਹੋਯਾ ਬਾਂ ਬਿਮ ਫੁਲਬਹਰੀ ਪਾਂਮ ਚਰਮਗਦ ਇਤਯਾਦੀ ਸਭ ਨਾਸ ਹੋਏ ਜਾਣੋ ॥ ੪੫੧ ॥

## ਕੱਛਦਾਦ ਕੋ

**ਚੰਪਾਫਲ ਟੰਕਨਪਤ ਕੀਕਰ ਪੀਸਗੁਮੂਤ ਸੰਗ ਲਿਪ ਭੈਯਾ । ਵਾ ਚਿੱਤ੍ਰਕ ਨਿੰਮ ਇਲਾ ਦੁ ਰਜਨੀ ਬ੍ਰਿਖ ਰਸ ਲਿਪ ਕਛ ਦਾਦ ਨਸੈਯਾ ॥ ੪੫੨ ॥**

ਚੰਬੇ ਦੇ ਫੁਲ ਸੁਹਾਗਾ ਕਿਕਰ ਦੇ ਪੱਤੇ ਪੀਹਕੇ ਗਊਮੂਤ੍ਰ ਵਿਚ ਲੇਪ ਕਰੇ । ਅਥਵਾ ਚਿਤ੍ਰਾ ਨਿੰਮ ਇਲਾਯਚੀ ਦੋਨੋਂ ਹਲਦੀਆਂ ਬਾਂਸੇਦੇ ਰਸ ਨਾਲ ਲੇਪੇ ਤਾਂ ਦਦ੍ਰੀ ਨਾਂ ਰਹੇ ॥ ੪੫੨ ॥

## ਬਿੰਮ ਕੋ

**ਮੂਲੀ ਬੀਜ ਸੁਹਾਗਾ ਚੰਦਨ ਚੰਦ੍ਰਕ ਲੇਪ ਰਸਾ ਜੈਤੀ**

ਰਾ। ਵਾ ਰਸ ਨਿੰਬੂ ਚੰਦਨ ਗੰਧਕ ਲੇਪ ਲੇਪ ਭਵ ਬਿੰਮ ਸਰੀਰਾ॥ ੪੫੩॥

ਮੂਲੀ ਦੇ ਬੀਜ ਸੁਹਾਗਾ ਚੰਦਨ ਮੁਸ਼ਕਕਪੂਰ ਜੰਭੀਰੀ (ਗਲਗਲ) ਦੇ ਰਸ ਨਾਲ ਲੇਪ ਕਰੇ। ਅਥਵਾ ਨਿੰਬੂ ਦੇ ਰਸ ਨਾਲ ਚੰਦਨ ਆਂਵਲੇਸਾਰ ਗੰਧਕ ਦਾ ਲੇਪ ਕਰੇ ਤਾਂ ਸਰੀਰ ਮਾਤ੍ਰ ਦੇ ਬਿੰਮ ਜਾਂਦੇ ਰਹਣ॥ ੪੫੩॥

ਅਧ ਪਲ ਟੰਕਨ ਪਲ ਲੈਸ਼ੋਰਾ ਕਰਖ ਫਟਕੜੀ ਟੰਕ ਦੁ ਗੇਰੀ। ਜਲ ਸੋ ਲੇਪ ਚਤੁਰ ਦਸ ਦਿਨ ਮੈ ਤਨ ਤੇ ਬਿੰਮ ਸਕਲ ਦੈ ਗੇਰੀ॥ ੪੫੪॥

ਅਧਾ ਪਲ ਸੁਹਾਗਾ ਇਕ ਪਲ ਸ਼ੋਰਾ ਇਕ ਕਰਖ ਫਟਕੜੀ ਦੋ ਟੰਕ ਗੇਰੀ। ਜਲ ਨਾਲ ਚੌਦਾਂ ਦਿਨ ਲੇਪ ਕਰੇ ਤਾਂ ਸਭ ਬਿੰਮ ਜਾਂਦੇ ਰਹਣ॥੪੫੪

ਪੁਨਾ—ਨਿੰਮ ਤ੍ਵਚਾ ਰਤ ਚੰਦਨ ਜਲ ਘਸ ਲੇਪਤ ਬਿੰਮ ਰਹੇ ਨਹਿ ਏਕਾ। ਵਾ ਪਤ ਕੇਲੇ ਭਸਮ ਨਿਸਾ ਲਿਪ ਨੀਰ ਸੰਗ ਹਤ ਬਿੰਮ ਭਲੇਕਾ॥ ੪੫੫॥

ਨਿੰਮ ਦੀ ਛਿਲ ਰਕਤ ਚੰਦਨ ਜਲਨਾਲ ਘਿਸਾਕੇ ਲਗਾਵੇ ਤਾਂ ਇਕ ਬੀ ਬਿੰਮ ਨਾਂ ਰਹੇ। ਅਥਵਾ ਕੇਲੇ ਦੇ ਪੱਤਾਂ ਦੀ ਭਸਮ ਤੇ ਹਲਦੀ ਜਲ ਨਾਲ ਲੇਪ ਕਰੇ ਤਾਂ ਸਭ ਬਿੰਮ ਮਿਟ ਜਾਂਦੇ ਹਨ॥ ੪੫੫॥

ਪੁਨਾ—ਬੀਜ ਪਵਾੜ ਬਾਬਚੀ ਗੰਧਕ ਮੂਲੀ ਬੀਜ ਮੇਲ ਸਭ ਪੀਸੀ। ਦਧੀ ਸੰਗ ਤਨ ਊਪਰ ਮਲਬੋ ਬਿੰਮ ਛਿਦ੍ਰ ਏਕੋ ਨਹ ਦੀਸੀ॥ ੪੫੬॥

ਏਲੋਂ ਦੇ ਬੀਜ ਬਾਬਚੀ ਗੰਧਕ ਅਤੇ ਮੂਲੀਆਂ ਦੇ ਬੀਜ ਸਭ ਪੀਹਕੇ। ਦਹੀਂ ਨਾਲ ਸਰੀਰ ਤੇ ਮਲੇ ਤਾਂ ਬਿੰਮਾਂ ਦਾ ਨਾਮ ਨਿਸ਼ਾਨ ਨਾਂ ਰਹੇ॥੪੫੬॥

## ਅਗਨ ਦਗਧ ਕੋ

ਜੌਂਫ ਬੀਜ ਵਾ ਸ੍ਰਿੰਗ ਦ੍ਰ ਗੋਕਾ ਕਿ ਲੈ ਰੋਮ ਸਭ ਜਾਤੀ

ਕੇਰੇ। ਤ੍ਰਿਕ ਕੀ ਭਸਮ ਲਗਾ ਕਟੁ ਤੇਲਹ ਅਗਨਿ ਦਗਧਿ ਦੁਖ ਮਿਟ ਸੁਖ ਹੇਰੇ ॥ ੪੫੭ ॥

ਜੰਡ ਦੇ ਬੀਜ ਅਥਵਾ ਗੋਕਾ ਸਿੰਙ ਅਥਵਾ ਸਰਬ ਜਾਤਿ ਦੇ ਰੋਮ । ਇਨਾਂ ਦੀ ਭਸਮ ਕਰਕੇ ਕੌੜੇ ਤੇਲ ਨਾਲ ਲਗਾਵੇ ਤਾਂ ਅਗਨਿ ਨਾਲ ਸੜੇ ਦਾ ਦੁਖ ਮਿਟ ਜਾਵੇ ਅਤੇ ਓਹ ਸੁਖ ਦੇ ਦਿਨ ਵੇਖੇ ॥ ੪੫੭ ॥

ਪੁਨਾ—ਦਸ ਸਰਸਾਹੀ ਸਰਪ ਗਰਮ ਕਰ ਇਕ ਪਲ ਮੋਮ ਮਿਲਾ ਲਿਪਅੰਗੇ । ਵਾ ਫੁਲਧਾਵੈ ਅਥਵਾਕੰਬਲ ਭਸਮ ਤੇਲ ਕਟ ਸੋਂ ਦੁਖ ਭੰਗੇ ॥ ੪੫੮ ॥

ਦਸ ਸਰਸਾਹੀਆਂ ਘਿਉ ਗਰਮ ਕਰਕੇ ਇਕ ਪਲ ਮੋਮ ਰਲਾਇਕੇ ਲੇਪ ਕਰੇ । ਯਾਂ ਧਾਵਿਆਂ ਦੇ ਫੁਲ ਯਾਂ ਕੰਬਲ ਦੀ ਭਸਮ ਕੌੜੇ ਤੇਲ ਨਾਲ ਲਗਾਵੇ ਤਾਂ ਅਗਨ ਦਗਧ ਦਾ ਦੁਖ ਮਿਟੇ ॥ ੪੫੮ ॥

## ਛਪਾਕੀ ਕੋ

ਮਰਚ ਮਜੀਠ ਨਿਸਾ ਬ੍ਰਿਖ ਗੇਰੂ ਸਹਤਸੰਗ ਚਟ ਮਿਟ ਸਭ ਧੱਟਤ । ਕਿਧੋ ਧੂਪ ਅਜਵਾਯਨਕੋ ਦਿਵ ਕੰਬਲ ਰਕਤ ਉਤੂ ਦੁਖ ਕੱਟਤ ॥ ੪੫੯ ॥

ਮਿਰਚ ਮਜੀਠ ਹਲਧੀ ਬਾਂਸਾ ਗੇਰੂ ਸ਼ਹਤ ਨਾਲ ਚਟੇ ਤਾਂ ਸਭ ਪ੍ਰਕਾਰ ਦੀ ਧਫੜੀ ਜਾਵੇ । ਅਥਵਾ ਅਜਵਾਇਨ ਦਾ ਧੂਪ ਦੇਵੇ ਤੇ ਲਾਲ ਕੰਮਲ ਉਪਰ ਓਢੇ ਤਾਂਭੀ ਛਪਾਕੀ ਨਾਸ ਹੁੰਦੀ ਹੈ ॥ ੪੫੯ ॥

ਪੁਨਾ—ਮਰਚ ਕਨਾ ਦੋ ਨਿਸਾ ਬਾਰਧੀ ਗੇਰੂ ਤ੍ਰਿਫਲ ਕੂਟ ਕਰ ਚੂਰਨ। ਨਿਸ ਮੈਂ ਭੇਮ ਕਰਖ ਇਕ ਜਲ ਮਹਿ ਪ੍ਰਾਤ ਨਿਤਾਰ ਲੇਹੁ ਜਲ ਤੂਰਨ ॥ ੪੬੦ ॥

ਮਿਰਚ ਮਘ ਦੋਨੋਂ ਹਲਧੀਆਂ ਬਾਬਚੀ ਗੇਰੂ ਤ੍ਰਿਫਲਾ ਕੁਟਕੇ ਚੂਰਨ ਕਰੇ। ਰਾਤ ਨੂੰ ੧ ਕਰਖ ਜਲ ਵਿਚ ਭੇਉਂ ਛਡੇ ਦਿਨੇਪਾਨੀਨਿਤਾਰਕੇ॥੪੬੦

ਤਾਂਮੈਂ ਸਹਤ ਮੇਲਕੇ ਪੀਵੇ ਰਹੇ ਰੋਗ ਦੂਹ ਤਨ ਪਰ

ਮਲਿਯੇ। ਸਪਤਰੋਜ ਤਨ ਧਫੜੀ ਨਾਸੇ ਅਰ ਫਿਰੰਗ ਕੀ ਫੁਨਸੀ ਦਲਿਯੇ ॥ ੪੬੧ ॥

ਉਸ ਵਿਚ ਸ਼ਰਾਬ ਪਾਕੇ ਪੀਵੇ, ਬਾਕੀ ਦੇ ਫੋਗ ਨੂੰ ਸਰੀਰ ਉਤੇ ਮਲੇ। ਸੱਤਾਂ ਦਿਨਾਂ ਵਿਚ ਸਰੀਰ ਦੀ ਧਫੜੀ ਨਸ਼ਟ ਹੋ ਜਾਂਦੀ ਹੈ ਅਤੇ ਬਾਦ ਫਰੰਗ ਦੀਆਂ ਫੁਨਸੀਆਂ ਭੀ ਨਾਸ ਹੋ ਜਾਂਦੀਆਂ ਹਨ ॥ ੪੬੧ ॥

## ਅਥ ਮਸੂਰੀ ਲਛਣ ॥ ਦੋਹਰਾ

ਤਨ ਪਰ ਪਿੜਕਾ ਮਸਰ ਜਿਮ ਕੰਡੂ ਅਰੁਚ ਤਨ ਹਾਨ।
ਦ੍ਰਿਗ ਭ੍ਰਮ ਰੋਗ ਮਸੂਰਕਾ ਮਾਤਾ ਜਗਤ ਬਖਾਨ ॥

ਸਰੀਰ ਉਤੇ ਫਿੰਨਸੀਆਂ ਮਸਰ ਦੀ ਦਾਲ ਸਮਾਨ ਲਾਲ ੨ ਉਨਾਂ ਵਿਚ ਖੁਰਕ ਅਤੇ ਅੰਨ ਵੱਲੋਂ ਅਰੁਚੀ ਪੁਨਾ ਸਰੀਰ ਦੀ ਆਭਾ ਜਾਂਦੀ ਰਵੇ। ਨੇਤ੍ਰਾਂ ਵਿਚ ਭ੍ਰਮ ਹੋਵੇ ਇਹ ਮਸੂਰਕਾ (ਮਾਤਾ) ਰੋਗ ਹੈ ਇਸਨੂੰ ਜਗਤ ਵਿਚ ਬੀ ਮਾਤਾ ਕਹਿੰਦੇ ਹਨ ॥ ੪੬੨ ॥

## ਪ੍ਰਤੀਕਾਰ ॥ ਨਰਾਜ

ਉਸੀਰ ਨਿੰਮ ਆਂਵਲੇ ਪਟੋਲ ਨਿੰਮ ਰੋਹਨੀ। ਸੁਪੈਦ ਲਾਲ ਚੰਦਨੰ ਬ੍ਰਿਕੀ ਤ੍ਰਿਯਸ੍ਰਿ ਰੋਹਨੀ। ਦੁਰਾਲਭਾ ਮੁਖੀ ਮ੍ਰਿਗੇਸ ਪੀਸ ਧਾਰ ਚੂਰਨੰ। ਸਭੀ ਸਮੰ ਸਿਤਾ ਮਿਲਾਯ ਖਾਇ ਨੀਰ ਤੂਰਨੰ ॥ ੪੬੩ ॥

ਖੱਸ ਨਿੰਮ ਆਂਵਲੇ ਪਟੋਲ ਨਿੰਮ ਹਰੜ। ਦੋਨੋ ਚੰਦਨ *ਕਾਯਫਲ ਪਿਤਪਾਪੜਾ ਕੌੜ। ਜਵਾਹਾਂ †ਬਹਿਕੜ ਪੀਸਕਰ ਚੂਰਨ ਕਰ। ਸਬ ਦੇ ਸਮਾਨ ਮਿਸਰੀ ਮਿਲਾਕੇ ਜਲ ਨਾਲ ਜਲਦੀ ਖਾਵੇ ॥ ੪੬੩ ॥

---

* ਬ੍ਰਿਕੀ ਕਾਯਫਲ, ਪਾਠਾ ਇਤੀ "ਸ਼ਬਦਾਰਥ ਦਿਨਮਣੀ ਕੋਸ਼" ਪ੍ਰਿਸ਼ਟ ੬੮ ਸਤਰ ੨ ॥

† ਮੁਖ ਸ਼ੇਰ ਬਹਿਕੜੰ, ਇਸ ਲੀਏ ਦੇਖੋ "ਅਭਿਤਸਾ ਕੋਸ਼" ਪ੍ਰਿਸ਼ਟ ੩੨ ਸਤਰ ੫ ॥

## ਪੁਨਾ ॥ ਦੋਹਰਾ

ਧ੍ਰੇਕ ਪਾਤ ਸੋ ਝਾਰਿਯੇ ਮੰਤ੍ਰ ਪਢਤ ਇਕ ਬੀਸ ।
ਵਾ ਲਿਪ ਗੇਰੂ ਨਿੰਮ ਤਨ ਮਿਟਤ ਸੀਤਲਾ ਦੀਸ ॥

ਡ੍ਰੇਕ ਦੇ ਪਤਾਂ ਨਾਲ ਇਕੀ ਬਾਰ ਮੰਤ੍ਰ ਪੜ੍ਹਕੇ ਝਾੜਾ ਕਰੇ । ਅਥਵਾ ਗੇਰੂ ਤੇ ਨਿੰਮ ਦਾ ਸਰੀਰ ਪਰ ਲੇਪ ਕਰੇ ਤਾਂ ਸੀਤਲਾ ਜਾਵੇ ॥ ੪੬੪ ॥

ਅਥ ਮੰਤ੍ਰ-"ਓਅੰ ਹ੍ਰੀਅੰ ਪ੍ਰਿਤ ਵਕ੍ਰੋ ਫੁਟ ਵਿਚੱਕ੍ਰਾਯ ਸ੍ਵਾਹਾ । ਓਅੰ ਹ੍ਰੀ ਨਮਃ" ॥ ਇਤਿ ਮਸੂਰਕਾ ॥ ॥

## ਅਥ ਕਰਨ ਰੋਗ ਲਛਣ

ਦੋਃ-ਕਰਨ ਪੀਰ ਪਕ ਪਾਕ ਬਹ ਸੋਥ ਬਧਰਤਾ ਹੋਯ ।
ਨਾਦ ਸੁਨੈ ਬਹੁ ਰੰਗਕੇ ਭੇਦ ਪੁੰਜ ਰੁਜ ਜੋਯ ॥ ੪੬੫॥

ਕੰਨਾਂ ਦੀ ਪੀੜਾ ਪਕਣਾ ਪਾਕ ਦਾ ਜਾਣਾ ਸੋਜਾ ਬਹਰਾਪਨ । ਬਹੁਤ ਰੰਗਾਂ ਦੇ ਸਬਦ ਸੁਣਨੇ ਇਸਤਰਾਂ ਕੰਨ ਰੋਗਾਂ ਦੇ ਬਹੁਤੇ ਭੇਦ ਹਨ ਸੋ ਜਾਣ ਦਿਓ ਇਲਾਜ ਸੁਣੋਂ ॥ ੪੬੫ ॥

## ਪ੍ਰਤੀਕਾਰ ॥ ਕਰਨ ਪੀਰਕੋ ॥ ਛਪੈ

ਪੀਤ ਪਤ੍ਰ ਗਹ ਅਰਕ ਲੇਪ ਘ੍ਰਿਤ ਗੋ ਸਿਕਵਾਵੇ ।
ਤਿਹ ਨਿਚੋਰ ਰਸ ਕਾਢ ਕਾਨ ਖਿਪ ਪੀਰ ਮਿਟਾਵੇ ।
ਵਾ ਅਦਰਕ ਰਸ ਲੂਨ ਸਹਿਤ ਪਿਸ ਕਾਨਨ ਪਾਵੇ ॥
ਵਾ ਬੈਂਗਨ ਜੜ ਨੀਰ ਕਿਧੋ ਸੈਂਧਵ ਮਧੁ ਗਾਵੇ । ਵਾ ਗਹੁ ਦੁਟੰਕ ਕਿਰਾਤ ਸੁਭ ਕਟਕ ਤੇਲ ਸਰ ਟੰਕਭਿਲ। ਝਟ ਅਗਨ ਸੰਗ ਕਰ ਪਕ੍ਵ ਤਿਹ ਕਾਨ ਪਾਯ ਸਭ ਪੀਰ ਠਿਲ ॥ ੪੬੬ ॥

ਅੱਕਦੇ ਪੀਲੇ ਪਤ੍ਰ ਗੋਕੇ ਘਿਉ ਨਾਲ ਚੋਪੜਕੇ ਸੇਕੇ । ਤਿਨ੍ਹਾਂ ਨੂੰ ਨਿਚ

ਨਿਚੋੜਕੇ ਰਸਾ ਕੱਢਕੇ ਕੰਨੀ ਪਾਵੇ ਤਾਂ ਪੀੜਾ ਮਿਟੇ । ਯਾ ਅਦ੍ਰਕ ਦਾ ਰਸ ਨਿਮਕ ਸ਼ਹਤ ਪੀਹਕੇ ਕੰਨੀ ਪਾਵੇ। ਅਥਵਾ ਵਤਾਊਂ ਦੀ ਜੜ੍ਹਦਾ ਪਾਨੀ ਕੱਢਕੇ ਕੰਨੀ ਪਾਵੇ, ਯਾਂ ਸੇਂਧਾ ਨਿਮਕ ਤੇ ਸ਼ਹਤ ਪਾਵੇ । ਯਾਂ ਦੋ ਟੰਕ ਚਿਰਾਯਤਾ ਲੈਕੇ ਅਤੇ ਕੌੜਾ ਤੇਲ ੫ ਟੰਕ । ਅੱਗ ਉਤੇ ਪਕਾਕੇ ਕੰਨੀ ਪਾਵੇ ਤਾਂ ਸਭ ਤਰਾਂ ਦੀ ਪੀੜਾ ਬੰਦ ਹੋਵੇ ॥ ੪੬੬ ॥

**ਪੁਨਾ-ਤੂੰਬਰ ਸੁੰਠੀ ਹਿੰਗ ਤੇਲ ਸਰਸਵ ਸਮ ਪਕ੍ਰੈ । ਵਾ ਦਿਵਦਾਰ ਗੁ ਮੂਤ ਹਿੰਗ ਵਚ ਸੇਂਧਾ ਧਕ੍ਰੈ। ਕਟਕ ਤੇਲ ਕਰ ਪਕ੍ਰ ਤੇਲ ਦੋ ਕਾਨਨ ਡਾਰੋ। ਵਾ ਟੰਕਨ ਕੋ ਪੀਸ ਕਾਨਮੈ ਪਾਯ ਸਵਾਰੋ। ਪੁਨ ਊਪਰਸੇ ਕਟ ਤੇਲ ਕੀ ਦੋ ਤ੍ਰਿਕ ਬੂੰਦਾਂ ਡਾਰ ਨਰ। ਇਹ ਤੀਨ ਜੋਗ ਕਰ ਬੈਦ ਬਰ ਕਾਨ ਪੀਰ ਕੋ ਦੂਰ ਕਰ ॥ ੪੬੭ ॥**

ਤੇਜਬਲ ਸੁੰਢ ਹਿੰਗ ਸਰਸੋਂ ਦਾ ਤੇਲ ਸਮਾਨ ਲੈਕੇ ਪਕਾਵੇ ਕੰਨੀ ਪਾਵੇ ਤਾਂ ਪੀੜ ਮਿਟੇ। ਯਾਂ ਦੇਵਦਾਰ ਗਊ ਮੂਤ੍ਰ ਹਿੰਙ ਵਚ ਸੇਂਧਾ ਨਿਮਕ। ਕੌੜਾ ਤੇਲ ਮਿਲ ਕੇ ਪਕਾਵੇ ਫਿਰ ਤੇਲ ਦੋਹਾਂ ਕੰਨਾਂ ਵਿਚ ਪਾਵੇ । ਯਾਂ ਸੁਹਾਗਾ ਪੀਹਕੇ ਕੰਨੀਂ ਪਾਵੇ । ਤੇ ਮਗਰੋਂ ਕੌੜੇ ਤੇਲ ਦੀਆਂ ਦੋ ਤਿੰਨ ਬੂੰਦਾਂ ਪਾਵੇ। ਇਹ ਤਿੰਨੇ ਯੋਗ ਕੰਨਾਂ ਦੀ ਪੀੜ ਦੂਰ ਕਰਨੇ ਹਾਰੇ ਹਨ ॥ ੪੬੭ ॥

**ਪੁਨਾ-ਗੀਤਕਾ ॥ ਪਤ ਸਿਰਸ ਮੂਲੀ ਇਰੰਡ ਕੇ ਰਸ ਕਾਢ ਤੇਲਹ ਪਕ੍ਰ ਕਰ। ਨਹ ਜੜ ਬਿਜੌਰਾ ਸੇਂਧਵਾ ਪੁਰ ਰਸਾਅਦ੍ਰਕ ਤਿਤਧਰ। ਬਿਚ ਮੇਲ ਕਾਂਜੀ ਤੇਲ ਕੌੜਾ ਪਕ੍ਰ ਕੀਜੈ ਅਗਨਿ ਪਰ। ਵਾ ਰਸਾ ਨਿੰਬੂ ਪੀਸ ਸੱਜੀ ਕਰਨ ਖਿਪ ਤਿਨ ਜੋਗ ਬਰ ॥ ੪੬੮ ॥**

ਸਰੀਂਹ ਮੂਲੀ ਤੇ ਇਰਿੰਡ ਦੇ ਪੱਤੇ ਲੈਕੇ ਰਸਾ ਕੱਢ ਲਵੇ ਫਿਰ ਤੇਲ ਕੌੜੇ ਵਿਚ ਪਕਾਕੇ ਪਾਵੇ । ਨਹੀਂ ਤਾਂ ਚਕੋਧਰੇਦੀ ਜੜ੍ਹ ਸੇਂਧਾਨਿਮਕ ਪੁਰਨਾਮ ਨਾਗਰ ਮੋਥਾ (ਪੁਰ ਨਾਮ ਨਾਗਰ ਮੋਥਾਂ ਦਾ ਸਬਦਾਰਥ ਚਿੰਤਾਮਣੀ ਕੋਸ਼ ਵਿਚ ਲਿਖਿਆ ਹੈ) ਅਦ੍ਰਕ ਦਾ ਰਸ । ਕਾਂਜੀ ਤੇ ਤੇਲ ਕੌੜਾ ਮਿਲਾਕੇ ਪਕਾਵੇ ਅੱਗ

ਉਤੇ। ਯਾਂ ਨਿੰਬੂ ਦਾ ਰਸ ਸੱਜੀ ਪੀਹਕੇ ਕੰਨ ਵਿਚ ਪਾਵੇ ਇਹ ਤਿਨੇ ਯੋਗ ਭਿੰਨ ਭਿੰਨ ਹਨ॥ ੪੬੮ ॥

**ਪੁਨਾ-ਜਲ ਲਸਨ ਕਨ ਪਾ ਉਸਨਕਰ ਵਾ ਮੂਤਛਾਂਗੀ ਲੂਨ ਰਰ। ਧਰ ਅਗਨਿ ਪੈ ਤਿਹ ਪਕ੍ਵ ਕਰ ਖਿਪ ਕਾਨ ਮੈ ਦੁਖ ਕ੍ਰੂਰ ਦਰ। ਨਹ ਮੂਤ੍ਰ ਗਵ ਜਲਵਤ੍ਰ ਪੀਸੀ ਗਰਮ ਕਰ ਰਸ ਕਾਨ ਭਰ। ਵਾ ਬਾਂਧ ਪਟ ਪੁਰ ਪੀਪਰ। ਅਗ ਸਾੜ ਧੂਆਂ ਕਾਨਧਰ॥ ੪੬੯॥**

ਲਸਨ ਦਾ ਪਾਣੀ ਮਧ ਗਰਮ ਕਰਕੇ ਕੰਨੀ ਪਾਵੇ, ਯਾਂ ਬਕਰੀ ਦਾ ਮੂਤ੍ਰ ਤੇ ਲੂਣ। ਅੱਗ ਤੇ ਚਾਹੜਕੇ ਪਕਾ ਲਵੇ ਫਿਰ ਕੰਨ ਵਿਚ ਪਾਵੇ ਤਾਂ ਦੁਖ ਦੂਰ ਹੋਵੇ। ਨਹੀਂ ਤਾਂ ਗਊ ਦਾ ਮੂਤ੍ਰ ਜਲਵਤ੍ਰੀ ਪੀਹਕੇ ਗਰਮ ਕਰਕੇ ਕੰਨੀਂ ਪਾਵੇ। ਅਥਵਾ ਬਸਤ੍ਰ ਨਾਲ ਬੰਨ੍ਹਕੇ ਗੁਗਲ ਤੇ ਮਧ ਨੂੰ ਅੱਗ ਨਾਲ ਸਾੜਕੇ ਕੰਨਾਂ ਵਿਚ ਧੂੰਆਂ ਦੇਵੇ ਤਾਂ ਆਰਾਮ ਹੋਵੇ॥ ੪੬੯ ॥

## ਕਰਨ ਪੂਤ ਕੋ

**ਤਿਲ ਪਤ੍ਰ ਕੋ ਰਸ ਅਰਕ ਲਸਨੰ ਕਾਨ ਪੂਰ ਵ ਪਾਕ ਮਿਟ। ਵਾ ਰਸ ਚੁਲਾਈ ਕਾਨ ਭਰ ਸਭ ਪਾਕ ਬਹਿਤੀ ਦੈ ਸਮਿਟ। ਨਹਿ ਪੀਸ ਸੱਜੀ ਬਾਲ ਮੂਤਰ ਬੂੰਦ ਇਕ ਦੋ ਕਾਨ ਖਿਪ। ਸਭ ਪਾਕ ਪਾਕੈ ਕਾਨਕੋ ਨਹ ਆਨ ਕੀ ਕਦਹੂੰ ਸੁ ਚਿਪ॥ ੪੭੦॥**

ਤਿਲਾਂ ਦੇ ਤੇ ਅੱਕ ਦੇ ਅਰ ਲਸਨ ਦੇ ਪੱਤਾਂ ਦਾ ਰਸ ਕੰਨੀ ਪਾਵੇ ਤਾਂ ਪਾਕ ਮਿਟੇ। ਯਾਂ ਚੌਲਾਈ ਦਾ ਰਸ ਕਢਕੇ ਅੱਗ ਪਰ ਧਰਕੇ ਜੋਸ਼ ਦੇਕੇ ਅਡੋਲ ਰੱਖਕੇ ਨਿਤਾਰਕੇ ਓਹ ਪਾਣੀ ਕੰਨਾਂ ਵਿਚ ਪਾਵੇ, ਤਾਂ ਸਭਤਰਾਂਦੀ ਪਾਕ ਜਾਂਦੀ ਮਿਟੇ। ਅਥਵਾ ਸੱਜੀ ਬਾਲ ਮੂਤ੍ਰ ਵਿਚ ਪੀਸਕੇ ਇਕਦੋ ਬੂੰਦਾਂ ਕੰਨਾਂਵਿਚਪਾਵੇ ਸਭ ਪਾਕ ਪਕ ਹੋਵੇ ਕੰਨ ਦੀ ਬੰਦ ਹੋਵੇ ਕੰਨ ਪਵਿਤ੍ਰ ਰਹੇ ॥ ੪੭੦ ॥

## ਕਾਨ ਮੈਂ ਜੀਵ ਪ੍ਰਵੇਸ਼ ਕੋ

ਰਸ ਕੰਨਕਾ ਵਾ ਬਰਚ ਕੋ ਕਟੁ ਤੇਲ ਪਕ੍ਰਤ ਕਾਨ ਢਰ। ਵਾ ਪਜਾਜੰਸਿਤ ਰਸ ਨੀਲਥੋਥਾ ਬ੍ਰਹਮ ਦੰਡੀ ਰਸਾ ਢਰ। ਨਕਛਿੱਕਨੀ ਅਰ ਮਿਰਚ ਕਾਲੀ ਟੰਕ ਇਕ ਇਕ ਤੋਲ ਰਰ। ਪਨਵਾੜ ਕੰ ਰਸ ਸੰਗ ਪਾਵੋ ਜੰਤ ਨਿਕਸੇ ਪੀਰ ਟਰ ॥ ੪੭੧ ॥

ਰਸ ਕ੍ਵਾਰ ਦਾ ਯਾਂ ਵਚ ਦਾ ਕੱਢਕੇ ਕੌੜੇ ਤੇਲ ਵਿਚ ਪਕਾਕੇ ਕੰਨਾਂ ਵਿਚ ਪਾਵੇ। ਯਾਂ ਚਿਟੇ ਗੰਢੇ ਦਾ ਰਸ ਨੀਲਾਥੋਥਾ ਬ੍ਰਹਮਡੰਡੀਦਾ ਰਸਾ। ਨਕ ਛਿਕਨੀ ਬੂਟੀ ਤੇ ਕਾਲੀਮਿਰਚ ਇਹਸਭ ਇਕਇਕ ਟੰਕ। ਪੁਮਾੜਅਰਥਾਤ ਢੇਲੋਂ ਦੇ ਰਸ ਨਾਲ ਮਿਲਾਕੇ ਕੰਨੀ ਪਾਵੇ ਤਾਂ ਕੰਨਾਂ ਵਿਚ ਬੜਿਆ ਹੋਇਆ ਜੀਵ ਜੰਤੂ ਨਿਕਲ ਪਵੇ ਤੇ ਪੀੜਾ ਭੀ ਨਾਸ ਹੋਵੇ ॥ ੪੭੧ ॥

ਪੁਨਃ ਦੋਃ॥ਜਾ ਛਿਨ ਜੰਤ ਪ੍ਰਵੇਸ਼ ਕਰ ਤਤ ਛਿਨ ਨਰ ਕੋ ਮੂਤ।ਬੀਚ ਕਾਨਕੈ ਪਾਯਦੈ ਨਿਕਸ ਜੰਤ ਸੁਖ ਸੂਤ॥

ਯਾਂ ਜਿਸ ਵੇਲੇ ਕੰਨ ਵਿਚ ਜੀਵ ਜੰਤ ਬੜੇ ਉਸੀ ਵਕਤ ਆਦਮੀ ਦਾ ਮੂਤ੍ਰ। ਕੰਨਦੇ ਵਿਚ ਪਾਦੇਵੇ ਤਾਂ ਤੁਰਤ ਜੀਵ ਜੰਤੂ ਨਿਕਲ ਜਾਵੇ ॥ ੪੭੨ ॥

## ਕਾਨ ਬਧਰ ਕੈ-ਗੀਤਕਾ

ਨਿਸ ਕਨਾ ਨਵ ਨਵਟੰਕਲੀਜੈ ਸੁੰਠਿਆਛੀ ਟੰਕਸਰ। ਰਸ ਕੰਨਕਾ ਭੀ ਇਤੋ ਪਾਵੇ ਇਰਡ ਗਿਰਿ ਦਸ ਟੰਕ ਕਰ। ਫੁਲ ਅਰਕ ਕੇ ਤ੍ਰੈ ਟੰਕ ਆਨੌ ਪੰਚ ਪਲ ਮਧ ਬੀਚ ਧਰ। ਪਲ ਤੀਨ ਗੋ ਘ੍ਰਿਤ ਮੇਲ ਭਖ ਪਲ ਬ-ਧਰਤਾ ਸਭ ਕਾਨ ਹਰ ॥ ੪੭੩ ॥

ਹਲਧੀ ਮਘ ਨੌ ਟੰਕ ਖਰੀ ਸੁੰਢ ੫ ਟੰਕ। ਕ੍ਵਾਰ ਦਾ ਰਸਾ ਭੀ ਪੰਜੇ ਟਕ ਪਾਓ ਤੇ ਇਰਿੰਡ ਦੀ ਗਿਰੀ ੧੦ ਟੰਕ। ਅੱਕ ਦੇ ਫੁਲ ੩ ਟੰਕ ਸ਼ਹਤ੫

ਪਲ। ਗੋਕਾ ਘ੍ਰਿਤ ੩ ਪਲ ਮਿਲਾਕੇ ੧ ਪਲ ਦਿਨ ਪ੍ਰਤਿ ਖਾਵੇ ਤਾਂ ਬਧੁਰਤਾ ਜਾਂਦੀ ਰਹੇ ॥ ੪੭੩ ॥

## ਪੁਨਾ-ਗਹ ਬਾਬਚੀ ਅਰੁ ਮੂਸਲੀ ਇਕ ਕਰਖ ਚੂਰਨ ਖਾਯ ਨਿਤ। ਨਹ ਕਾਕਜੰਘੀ ਜਰ ਰਸਾ ਖਿਪ ਕਾਨ ਸਬਦ ਸੁਨਾਯ ਮਿਤ। ਵਾ ਲੋਦ ਧਾਵ ਕਪਿੱਥ ਲੈ ਪਲ ਲਾਖ ਔ ੩ ਮਜੀਠਲਖ। ਕਰ ਭਸਮ ਗੁਟਕੀ ਮਹੂਯੇ ਕੀ ਪਕ ਤੇਲ ਕਾ*ਨ ਈਠ ਰਖ ॥ ੪੭੪ ॥

*ਸੁਧ ਬਾਬਚੀ ਤੇ ਮੂਸਲੀਸਫੇਦ ਇਕ ਕਰਖ ਪ੍ਰਮਾਣ ਇਨਾਂ ਦਾ ਚੂਰਨ ਨਿੱਤ ਖਾਵੇ। ਨਹੀ ਤਾਂ ਕਾਕ ਜੰਘੀ ਬੂਟੀ ਦੀ ਜੜ ਦਾ ਰਸਾ ਕੰਨੀ ਪਾਵੇ ਤਾਂ ਬਹੁਤ ਸੁਣਨ ਲਗੇ। ਅਥਵਾ ਲੋਧ ਧਾਵੇ ਕੱਥ ਮਜੀਠ। ਸਭ ਪਲ ਪਲ ਇਤਨੀ ਹੀ ਅਰਥਾਤ ਪਲ ਪਰਮਾਣ ਮਹੂਏਦੀ ਗਿਟਕਦੀ ਸੁਆਹ ਤੇਲ ਵਿਚ ਪਕਾਕੇ ਤੇਲ ਕੰਨੀ ਪਾਵੇ ਤਾਂ ਬਾਤ ਸੁਣੇ ॥ ੪੭੪ ॥

## ਪੁਨਾ-ਗਵਮੂਤ ਸੋ ਪਿਸ ਬਿੱਲਕੋ ਪੁਨ ਤੇਲ ਖਿਪ ਧਰ ਅਗਨਿ ਪਰ। ਵਹੁ ਰਸਾ ਕਾਨਨ ਬੀਚ ਡਾਰੋ ਬਧਰਤਾ ਹਤ ਹੋਤ ਵਰ। ਵਾ ਏਕ ਆਨ ਬਦਾਮ ਰੋਗਨ ਸਾਤ ਦਿਨ ਮਧ ਕਾਨ ਭਰ। ਮਿਟ ਬਧੁਰਤਾ ਜੋ ਰੋਗ ਭਾਰੀ ਪ੍ਰਸ਼ਨ ਪ੍ਰਤ ਉੱਤਰ ਉਚਰ ॥ ੪੭੫ ॥

ਗਊ ਮੂਤ੍ਰ ਨਾਲ ਬਿੱਲ ਪੀਹਕੇ ਫਿਰ ਤੇਲ ਪਾਕੇ ਅਗਨੀਪਰ ਚਾੜ੍ਹਕੇ ਪਕਾ ਲਵੇ। ਫਿਰ ਓਹਤੇਲ ਕੰਨੀਪਾਵੇ ਤਾਂ ਬਹਰਾਪਨ ਹਟਕੇ ਚੰਗਾਸੁਣੇ। ਯਾਂ ਇਕੱਲਾ ਬਾਦਾਮ ਰੋਗਨ ਲੈਕੇ ੭ ਦਿਨ ਤਕ ਕੰਨਾਂ ਵਿਚਪਾਵੇ। ਤਾਂ ਬਧਰਤਾ

---

*ਬਾਬਚੀ ਨੂੰ ਸੁਧ ਕਰਨ ਦਾ ਇਹ ਢੰਗ ਹੈ ਕਿ ਜਿਤਨੀ ਬਾਬਚੀ ਚਾਹੀਏ ਉਤਨੀ ਗਊ ਮੂਤ੍ਰ ਵਿਚ ਪਾਕੇ ਰਖ ਛਡੇ ਤੇ ਹਰ ਰੋਜ਼ ਪੁਰਾਨਾ ਮੂਤ੍ਰ ਕੱਢਕੇ ਨਮਾਂ ਹੋਰ ਪਾ ਦਿਆ ਕਰੇ, ਸਤ ਦਿਨ ਦੇ ਬਾਦ ਗੋਹੇ ਨਾਲ ਮਲਕੇ ਪਾਣੀ ਨਾਲ ਧੋਕੇ ਢਾਲ ਕਢ ਰਖੇ ਤੇ ਜਦ ਥਾਂ ਲੋੜ ਦੇ ਇਹੋਵਰਤੇ। ਅਧਿਕ ਦੇਖਣਾ ਚਾਹੋ ਤਾਂ ਇਸੀ ਗ੍ਰੰਥ ਦੇ ਛੰਦ ਅੰਕ ੪੩੩ ਵਿਚ ਪਿਛੇ-ਜਾਕੇ ਦੇਖੋ ॥

ਦਾ ਭਾਰੀ ਰੋਗ ਇਉਂ ਮਿਟੇ ਜਿਸ ਤਰਾਂ ਪ੍ਰਸ਼ਨ ਦਾ ਉਤ੍ਰ ਮੂੰਹ ਤੋੜ ਦਿੰਦਾਹੈ ॥

ਪੁਨਾਦੋਹ॥ਦੋਤ੍ਰਿਕਬੂੰਦਾਂਕਰਨਖਿਪਤਾਜੀਸੁਰਾ ਮਗਾਯ।
ਵਾ ਸੁਭ ਸਿਰਕਾ ਉਸਨ ਕਰ ਡਾਰ ਬਧਰਤਾਜਾਯ ॥

ਦੋ ਤਿੰਨਬੂੰਦਾਂ ਤਾਜੀ ਸ਼ਰਾਬ ਦੀਆਂ ਮੰਗਾਕੇ ਕੰਨੀ ਪਾਦੇਵੇ। ਯਾਂ ਚੰਗਾ ਸਿਰਕਾ ਗਰਮ ਕਰਕੇ ਕੰਨ ਵਿਚ ਪਾਵੇ ਤਾਂ ਬਧਰਤਾ ਜਾਂਦੀ ਰਹੇ ॥ ੪੧੬ ॥

## ਕਨੇਡੂ ਕੋ

ਅਸਗੰਧ ਬਾਬਚਿ ਗਜਕਨਾ ਕੁਟ ਮਹਿਖ ਮਖਨੀਲੇਪ ਕਰ। ਵਾ ਲੇਪ ਕੁਚਲੇ ਸਜਾਮ ਜੀਰੀ ਮਰਚ ਗੋ ਜਲ ਲੇਪ ਕਰ। ਨਹ ਮੂਰ ਗੁੰਜਾ ਘਸ ਕਰੀ ਲਿਪ ਦੂਧ ਮਹਿਖੀ ਗਰਮ ਧਰ। ਤਿਨ ਜੋਗ ਤੇ ਜੋ ਕਰਨ ਮੂਲੇ ਮਿਟ ਕਨੋਡੂ ਨਰਮ ਧਰ॥ ੪੧੭ ॥

ਅਸਗੰਧ ਬਾਬਚੀ ਗਜ ਮਘ ਇਨਾਂ ਨੂੰ ਕੁਟਕੇ ਮਹੀਂ ਦੇ ਮ ਖਨਨਾਲ ਲੇਪ ਕਰੇ। ਯਾ ਕੁਚਲੇ ਤੇ ਕਾਲੀ ਜੀਰੀ ਮਿਰਚ ਗਊ ਮੂਤ੍ਰ ਨਾਲ ਲੇਪ ਕਰੇ। ਨਹੀਂ ਤੇ ਰਤਕਾਂ ਦੀ ਜੜ ਘਿਸਾਕੇ ਗਰਮ ਗਰਮ ਮਹੀਂ ਦੇ ਦੁਧ ਨਾਲ ਲੇਪ ਕਰੇ। ਇਨਾਂ ਤਿੰਨਾਂ ਯੋਗਾਂ ਤੇ ਕਨੇਡੂ ਰੋਗ ਮਿਟਕੇ ਕੰਨ ਨਰਮ ਹੋਵੇਂ॥੪੧੭

ਪੁਨਾ-ਗਾਹ ਕਨਕ ਸੇਂਧਾ ਸ੍ਰਿੰਗ ਲੇਪੋ ਆਰ ਨਾਲੈ ਸੰਗ ਸਡ। ਵਾ ਮਹਖ ਮਾਖਨ ਮੂਸਲੀ ਖਿਪ ਚਿਕਨ ਬਾਸ ਨ ਧਰਨ ਗਡ। ਪੁਨ ਕਾਢ ਲੇਪਨ ਕੀਜਿਯੇ ਦਿਨ ਸ ਪਤ ਲੌ ਨਿਤ ਨਿਜਮ ਜਰ। ਸਭ ਮਿਟ ਕਨੇਡੂ ਕਾਨ ਮੂਲੇ ਬਾਨਿ ਸਾਚੀ ਜਾਨ ਨਰ॥ ੪੧੮ ॥

ਧਤੂਰਾ ਸੇਂਧਾ ਨਿਮਕ ਕਕੜਸਿੰਙੀ ਸਿਰਕੇ ਨਾਲ ਲੇਪ ਕਰੇ। ਯਾਂ ਮਹੀਂ ਦਾ ਮੱਖਣ ਮਸਲੀ ਸਫੇਦ ਪਾਕੇ ਚੀਕਨੇ ਭਾਂਡੇ ਵਿਚ ਧਰਤੀ ਵਿਚ ਗੱਡ ਛਡੇ। ਫਿਰ ਕੁਛ ਦਿਨ ਬੀਤੇ ਕਢਕੇ ਸਾਤਾ ਭਰ ਨਿਯਮ ਨਾਲ ਲੇਪ ਲਗਾਵੇ। ਸਭ ਕਨੇਡੂ ਦੁਖ ਕੰਨਾਂ ਦੇ ਮੂਲ ਦਾ ਮਿਟ ਜਾਵੇ ਇਹ ਬਾਤ ਸਚੀ ਜਾਨਣੀ ॥

## ਕਾਨ ਬੀਧੇ ਪਾਕੇ ਕੋ ਤੋਟਕ ॥

ਕਟ ਤੇਲ ਲਗਾ ਸਿਤ ਕੱਥ ਧੁਰਾ। ਨਹ ਮਾਖਨਿ ਲਾ
ਕਨ ਪਾਕ ਛੁਰਾ। ਅਥਵਾ ਕਟ ਤੇਲ ਧੁਆਂ ਭਠਕਾ।
ਨਿਤ ਕਾਨ ਲਗਾ ਸਭ ਪਾਕ ਠਕਾ॥ ੪੭੯ ॥

ਕੌੜਾ ਤੇਲ ਲਾਕੇ ਚਿੱਟੀ ਕੱਥ ਮਗਰੋਂ ਧੂੜੇ। ਨਹੀਂ ਤਾਂ ਕੱਲਾ ਮਖਣਹੀ ਲਗਾਵੇ ਤਾਂ ਕੰਨ ਪਾਕ ਮਿਟੇ। ਯਾਂ ਕੌੜਾ ਤੇਲ ਭੱਠ ਦਾ ਧੂੰਆਂ। ਨਿਤ ਪ੍ਰਤੀ ਕੰਨ ਲਗਾਵੇ ਤਾਂ ਸਭ ਪ੍ਰਕਾਰ ਦਾ ਕੰਨ ਪਕ ਮਿਟੇ॥ ੪੭੯ ॥

## ਜੋਕ ਲਗਾਈ ਪਾਕੇ ਕੋ

ਦਲ ਨਿੰਮ ਕਿਧੋ ਮਸਰੀ ਭੁਸਮਾ। ਕਟੁ ਤੇਲ ਮਿਲਾ
ਇ ਦਿਵੋ ਤਿਸਮਾ। ਪਕ ਡੰਕ ਕਿ ਊਪਰ ਲਾਵ ਜਬੇ।
ਮਿਟ ਪਾਕ ਸਭੀ ਸੁਖ ਪਾਵ ਤਬੇ॥ ੪੮੦ ॥

ਨਿੰਮਦੇ ਪਤੇ ਯਾਂ ਮਸਰਾਂ ਦੀ ਸੁਆਹ। ਕੌੜੇ ਤੇਲਵਿਚ ਮਿਲਾਕੇ ਦੇਵੇ। ਪਕੇ ਹੋਏ ਡੰਗ ਤੇ ਲਾਵੇ। ਪਕਾਵ ਸਾਰਾ ਮਿਟੇ ਤੇ ਸੁਖ ਪ੍ਰਾਪਤ ਹੋਵੇ॥ ੪੮੦
ਇਤਿ ਕਰਨ ਰੋਗ॥

## ਅਥ ਮੁਖ ਰੋਗ ਲਛਣ॥ ਦੋਹਰਾ

ਮੁਖ ਦੁਰਗੰਧ ਭਵ ਪਾਕ ਗਲ ਵਾ ਜਿਹ੍ਵਾ ਪਕ ਜਾਯ।
ਅਧਰ ਰਦਨ ਢਿਗ ਫੁਨਸਿਹੈ ਰਜਅਨੇਕਮੁਖਗਾਯ॥

ਮੂੰਹ ਤੇ ਦੁਰਗੰਧੀ ਆਵੇ ਯਾਂ ਗਲ ਪੱਕ ਜਾਵੇ ਯਾਂ ਜੀਭ ਹੀ ਪੱਕਜਾਵੇ। ਹੋਠਾਂ ਤੇ ਦੰਦਾਂ ਦੇ ਪਾਸ ਫੁੰਸੀਆਂ ਹੋ ਜਾਣ ਇਸ ਪ੍ਰਕਾਰ ਮੂੰਹ ਦੇ ਰੋਗ ਅਨੇਕਾਂ ਹੀ ਕਹੇ ਹੈਨ॥ ੪੮੧ ॥

## ਪ੍ਰਤੀਕਾਰ ਗਲ ਮੁਖ ਪਾਕੇ ਕੋ

ਸ੍ਵੈਯਾ—ਪਤ ਚੰਪਕ ਦਾਰਿਵ ਦਾਖ ਗਿਲੋ ਫਲ ਤੀਨ
ਜਵਾਸਕ ਬੀਚ ਰਲਾ। ਕਿ ਸੁਧਾ ਬਟ ਕੂੰਮਲ ਦਾਰ

**ਨਿਸਾ ਬ੍ਰਿਖ ਦਾਖ ਤ੍ਰਿਕੇ ਫਲ ਆਨਮਿਲਾ। ਨਹਦਾਲ ਨਿਸਾ ਕਿ ਕਨਾ ਤ੍ਰਿਫਲਾ ਜਲਵਤ੍ਰ ਗੁੜਾ ਸੁਰਦਾਰ ਭਿਲਾ। ਕ੍ਵਥ ਚਾਰ ਪ੍ਰਯੋਗਨਿ ਕੋ ਕਵਿ ਸੀਤਲ ਡਾਰ ਮਧੂ ਕਰਵਾ ਕੁਰਲਾ ॥ ੪੯੨ ॥**

ਛੰਬੇ ਦੇ ਪਤ੍ਰ ਦਾਰਹਲਧੀ ਦਾਖ ਗਿਲੋਯ ਤ੍ਰਿਫਲਾ ਜੁਵਾਹਾਂ। ਅਥਵਾ ਗਿਲੋਯ ਬੋੜ੍ਹਦੀਆਂ ਕੂੰਮਲੀਆਂ ਦਾਰਹਲਧਾਂ ਬਾਂਸਾ ਦਾਖ ਤ੍ਰਿਫਲਾ। ਯਾਂ ਦਾਲ ਹਲਧੀ ਅਥਵਾ ਮਘ ਤ੍ਰਿਫਲਾ ਜਵਤ੍ਰੀ ਗੁੜਾ (ਫੌਲਤੋੜੇ ਯਾਂ ਗੁਲਾਬਦੇ ਫੁਲ) ਇਸ ਲੀਏ ਦੇਖੋ ਚਕਿਤਸਾ ਕੋਸ਼ ਪ੍ਰਿਸ਼ਟ ੧੭੧ ਸਤਰ ੧੫ ਦੇਵਦਾਰ(ਦਜਾਰ ਬੂਰ)। ਇਨ੍ਹਾਂ ਚੌਹਾਂ ਕ੍ਵਾਥਾਂ ਨੂੰ ਕਰਕੇ ਵਿਚ ਸ਼ਹਤ ਪਾਕੇ ਕੁਰਲੇ ਕਰਵਾ ਦੇਵੇ (ਤਾਂ ਮੁਖਪਾਕ ਮਿਟੇ) ॥ ੪੯੨ ॥

**ਪੁਨਃ-ਤਿਲ ਯਸਟਿ ਮਹੋਖਧ ਕ੍ਵਾਥ ਕਰੋ ਕੁਰਲਾ ਦਿਨ ਸਾਤ ਮਿਟੇ ਮੁਖ ਪਾਕਾ। ਅਥਵਾ ਕਥ ਕੇਵੜ ਖੀਰ ਤੁਖਾ ਸ਼ਵਸੰਗ ਇਲਾ ਮਿਸਰੀ ਪਿਸਵਾਕਾ। ਪਟ ਛਾਨ ਮੁਖੰਤਰ ਧੂਰ ਭਲੇ ਕਹਿ ਸੀਤਲ ਦੂਰ ਭਵੇ ਦੁਖ ਘਾ ਕਾ। ਕਿ ਕਪੂਰ ਇਲਾ ਲਘੁ ਸਰਦਚਿਨੀ ਕਥ ਬੰਸਜ ਫੂਲ ਗੁਲਾਬ ਧੁਰਾਕਾ ॥ ੪੯੩ ॥**

ਤਿਲ ਮੁਲੱਠੀ ਤੇ ਸੁੰਢ ਇਨ੍ਹਾਂਦਾ ਕਾੜ੍ਹਾ ਕਰਕੇ ਕੁਰਲੇਕਰੇ ਦਿਨ੭ਤਾਂ ਬੀ ਮੂੰਹਪਾਕ ਮਿਟੇ। ਅਥਵਾ ਚਿਟੀ ਕੱਥ ਕੇਵੜੇਦੇਫੁਲ ਤੇਖਾਖੀਰ ਮੁਰਦਾਸੰਗ ਇਲਾਯਚੀ ਅਰ ਮਿਸਰੀ ਪੀਹਕੇ। ਕਪੜੇ ਨਾਲ ਛਾਨਕੇ ਮੂੰਹ ਵਿਚ ਧੂੜੇ ਤਾਂ ਮੂੰਹ ਪਾਕ ਨਾਲ ਚਾਹੇ ਘਾਉ ਬੀ ਹੋਏ ਹੋਣ ਸੋ ਮਿਟੇ। ਯਾਂ ਮੁਸ਼ਕਪੂਰ ਛੋਟੀ ਇਲਾਯਚੀ ਸਰਦਚੀਨੀ ਚਿਟੀ ਕੱਥ ਤਵਾਸ਼ੀਰ ਗੁਲਾਬਦੇ ਫੁਲ ਇਨ੍ਹਾਂ ਦਾ ਚੂਰਨ ਕਰਕੇ ਧੂੜੇ ॥ ੪੯੩ ॥

**ਪੁਨਃ ॥ ਦੋਹਰਾ**

**ਤ੍ਰਿਫਲ ਮੁਨੱਕਾ ਦਾਰ ਨਿਸ ਪਰਪਟ ਚੰਪਕ ਪਾਤ।**

ਕ੍ਵਾਥ ਸਹਤ ਖਿਪ ਕੁਰਲਕਰ ਬਦਨਪਾਕਮਿਟਜਾਤ ॥

ਤ੍ਰਿਫਲਾ ਮੁਨੱਕਾ ਦਾਰਹਲਦੀ ਪਿਤਪਾਪੜਾ ਅਰ ਚੰਬੇ ਦੇ ਪਤ੍ਰ। ਕਾੜ੍ਹਾ ਕਰਕੇ ਸ਼ਹਤ ਪਾਕੇ ਕੁਰਲੇ ਕਰੇ ਤਾਂ ਬੀ ਮੂੰਹ ਪਾਕ ਮਿਟ ਜਾਵੈ ॥ ੪੮੪ ॥

## ਬਾਦ ਤੇ ਮੁਖ ਪਕੇ ਕੋ ॥ ਸ੍ਵੈਯਾ

ਕਚਨਾਰ ਤ੍ਵਚਾ ਕ੍ਵਥ ਕੈ ਕੁਰਲਾ ਅਥਵਾ ਕਲਕਾ ਕਰ ਪਾਤਚੰਬਲੀ। ਕਿ ਅਜਾ ਦੁਧ ਧਾਰ ਕਰੇ ਕੁਰਲੀ ਮੁਖ ਬਾਦ ਉਪਾਧ ਸਭੀ ਤਿਨ ਠਲੀ। ਕਵਿ ਸੀਤਲ ਵਾ ਧਨੀਆਂ ਕ੍ਵਥਵੇ ਪੁਨ ਕੂਟ ਸਿਤਾ ਸਿਤ ਬੀਚ ਸਕੇਲੀ। ਮੁਖ ਬਾਦ ਫਿਰੰਗਤਿ ਜੋ ਪਕਵਾ ਖਿਨ ਏਕ ਬਿਖੇ ਤਿਹ ਪੀਰ ਦੁਹੇਲੀ ॥ ੪੮੫ ॥

ਕਚਨਾਰ ਦੀ ਛਿਲ ਦਾ ਕਾੜ੍ਹਾ ਕਰਕੇ ਕੁਰਲਾ ਕਰੇ ਯਾਂ ਚੰਬੇਲੀ ਦੇ ਪੱਤਾਂ ਦਾ ਕਾੜ੍ਹਾ ਕਰਕੇ ਕੁਰਲਾ ਕਰੇ। ਯਾਂ ਬਕਰੀ ਦੇ ਦੁਧ ਦੀਆਂ ਧਾਰਾਂ ਲਗਵਾਕੇ ਕਰਲੀਆਂ ਕਰੇ ਤਾਂ ਬਾਦਫਰੰਗ ਤੇ ਮੂੰਹ ਪਕੇ ਦੀ ਸਭ ਉਪਾਧੀ ਮਿਟੇ। ਯਾਂ ਧਨੀਯੇਂ ਦਾ ਕਾੜ੍ਹਾ ਕਰਕੇ ਮਿਸਰੀ ਤੇ ਸ਼ਹਤ ਮਿਲਾਕੇ। ਕੁਰਲੀਆਂ ਕਰੇ ਤਾਂ ਬਾਦਫਰੰਗ ਦਾ ਮੂੰਹ ਪਾਕ ਛਿਨ ਮਾਤ੍ਰ ਵਿਚਨਾਸ਼ਹੋਵੇ॥੪੮੫

## ਗਲ਼ ਰੋਗ ਕੋ

ਪੀਪਰ ਪੀਪਰਮੂਰ ਇਲਾ ਚਵ ਚਿਤ੍ਰਕ ਪਾਤ ਤਲੀਸ ਤ੍ਰਿਖਾਰਾ। ਨਾਗਰ ਬਾਸਵ ਜੋ ਮਰਚਾਂ ਮੁਸਕਾ ਕਰ ਬਾਲ ਤ੍ਵਕੰ ਪਿਸਸਾਰਾ।ਬੇਰਸਮਾਨ ਗੁਟੀ ਕਰਬੋ ਸਭਤੇ ਦੁਗਨਾ ਗੁੜ ਪ੍ਰਾਚਿਨ ਧਾਰਾ। ਸੀਤਲ ਰਾਤ ਰਖੋ ਮੁਖ ਮੈ ਖਿਨ ਏਕ ਬਿਖੇ ਗਲ਼ ਰੋਗ ਨਿਵਾਰਾ ॥੪੮੬ ॥

ਮਘ ਪਿਪਲਾਮੂਲ ਇਲਾਯਚੀ ਚੱਬ ਚਿਤ੍ਰੇ ਦੀ ਛਿਲ ਤਾਲੀਸਪਤ੍ਰ ਸੱਜੀ ਜੌਖਾਰ ਸੁਹਾਗਾ। ਸੁੰਢ ਇੰਦ੍ਰਜੌਂ ਮਿਰਚਾਂ ਮੁਸ਼ਕਬਾਲਾ ਦਾਲਚੀਨੀ ਸਭੇ

ਪੀਹਕੇ । ਬੇਰਪ੍ਰਮਾਨਗਲੀ ਪੁਰਾਣੇ ਗੁੜਨਾਲ ਕਰੇ । ਫਿਰ ੧ ਰੋਲੀ ਰਾਤਨੂੰ ਮੂੰਹ ਵਿਚ ਰੱਖੇ ਤਾਂ ਤਤ ਛਿਨ ਗਲ ਰੋਗ ਨਾਸ ਹੋਵੇ ॥ ੪੮੬ ॥

## ਦੰਤ ਰੁਧਰ ਕੋ-ਨਰਾਜ

ਮਜੀਠ ਮਾਲਕੰਗਣੀ ਵਟੂ ਹਰੀਤ ਦਾਰਵੀ। ਬ੍ਰਿਕੀਰੁ ਲੋਧ ਪੀਸਕੇ ਮਿਲਾਇ ਸੂਨ ਹਾਰਵੀ। ਕਿ ਆਸਗੰਧ ਮੂਲ ਮੂਲ ਗੁੰਜ ਮੂਲ ਦੰਤ ਮੈ। ਮਲੋ ਸਵਾਰ ਟਾਰ ਹੈ ਲਹੂ ਕਹੀ ਲਿਖੰਤ ਮੈ ॥ ੪੮੭ ॥

ਮੰਜੀਠ ਮਾਹਲਕੰਗਣੀ ਕੌੜ ਹਰੜ ਦ ਲ ਹਲਧੀ । ਬਾਂਸਾ ਅਰ ਲੋਧ ਬਰੀਕ ਪੀਸਕੇ ਦੰਦਾਂ ਨੂੰ ਮਲੇ ਤਾਂ ਦੰਦਾਂ ਦਾ ਲਹੂ ਜਾਂਦਾ ਨਸ ਹੋਵੇ । ਅਥਵਾ ਅਕਾਸੰਨ ਦੀ ਜੜ੍ਹ ਤੇ ਰਤਕਾਂ ਦੀ ਜੜ੍ਹ ਦੰਦਾਂ ਦੀ ਜੜ੍ਹ ਵਿਚ। ਅਛੀ ਤਰਾਂ ਮਲੇ ਤਾਂ ਲਹੂ ਜਾਣਾ ਬੰਦ ਹੋ ਜਾਵੇ ॥ ੪੮੭ ॥

## ਦੰਤ ਪੀਰ ਕੋ

ਬ੍ਰਿਕੀ ਮਜੀਠ ਕੌਲ ਲੈ ਸਰੋਜ ਲੋਦ ਦੋ ਨਿਸਾ। ਮਿਲਾਯ ਤੇਜਬਲਜ ਕੁੱਠ ਦੰਤ ਪੈ ਮਲਾ ਪਿਸਾ । ਕਿ ਅੱਕ ਮੂਲ ਧਾਵਨੀ ਕਰਾਵਨੀ ਸਦੀਵ ਹੀ। ਲਗਾ ਜੁ ਕੀਟ ਦੰਤ ਮੈ ਨ ਪੀਰ ਹੈ ਕਦੀਵਹੀ॥ ੪੮੮ ॥

ਬਾਂਸਾ ਮੰਜੀਠ ਬੇਰ ਕਮਲਡੋਡੇ ਲੋਧ ਦੋਨੋਂ ਹਲਧੀਆਂ । ਤੇਜਬਲ ਅਰ ਕੁਠ ਦੰਦਾਂ ਨੂੰ ਪੀਹਕੇ ਮਲੇ। ਅਥਵਾ ਅੱਕਦੀ ਜੜ੍ਹ ਦੀ ਦਾਤਨ ਸਦਾ ਕਰਦਾ ਰਹੇ। ਜੋ ਕੀੜਾ ਦੰਦਾਂ ਨੂੰ ਲਗਾ ਹੋਵੇ ਓਹ ਨਾਸ ਹੋਵੇ ਤੇ ਪੀੜਾ ਬੀ ਕਦੇ ਨਾ ਰਹੇ ॥ ੪੮੮ ॥

ਪੁਨਾ-ਦੋਹ॥ ਸੇਂਧਾ ਮਾਜੂ ਫਟਕੜੀ ਕਾਹੀ ਕੱਥ ਪਿਸਾਯ ।ਕਿਲੈ ਨੁਸ਼ਾਦਰ ਸੁੰਠਿ ਪਿਸ ਭਰੋ ਦਾੜ੍ਹ ਦੁਖਜਾਯ॥

ਸੇਂਧਾ ਨਿਮਕ ਮਾਜੂਫਲ ਫਟਕਰੀ ਕਾਹੀ ਕੱਥ ਏਹ ਪੀਹਕੇ। ਅਥਵਾ ਨੌਸ਼ਾਦਰ ਸੁੰਢ ਪੀਹਕੇ ਦਾੜ੍ਹ ਦੀ ਖੋੜਵਿਚ ਭਰੇ ਤਾਂ ਪੀੜਾ ਨਾ ਰਹੇ॥ ੪੮੯ ॥